# ਸਿਰਜਣਾ

ਅਕਤੂਬਰ—ਦਸੰਬਰ 1967

★ ਸੰਤ ਸਿੰਘ ਸੇਖੋਂ
★ ਪ੍ਰੀਤਮ ਸਿੰਘ
★ ਡਾ: ਗੁਰਚਰਨ ਸਿੰਘ
★ ਤੇਜਵੰਤ ਸਿੰਘ ਗਿੱਲ
★ ਹਰਭਜਨ ਹੁੰਦਲ
★ ਹੰਸ ਰਾਜ ਰਹਿਬਰ
★ ਸੁਖਬੀਰ

# ਸਿਰਜਣਾ

[ਸਾਹਿੱਤਕ ਤ੍ਰੈਮਾਸਕ]

ਜਲੰਧਰ

ਜਿਲਦ 3

ਅੰਕ 4

ਚੰਦਾ ਦੇਸ ਪੰਜ ਰੁਪਏ

ਪ੍ਰਦੇਸ : ਦਸ ਸ਼ਲਿੰਗ

ਨਿਗਰਾਨ : **ਰਘਬੀਰ ਸਿੰਘ**

ਇਕ ਕਾਪੀ : ਡੇਢ ਰੁਪਈਆ

# ਇਸ ਅੰਕ ਵਿਚ

## ਸੁਖਬੀਰ

# ਰੋਜ਼ ਸਵੇਰੇ

......ਲਹੂ ਸਿੰਮਦੇ ਪਰ ਖਬਰਾਂ ਦੇ
ਚਿਹਰਿਆਂ 'ਤੇ ਮਲੀ ਹੋਈ ਕਾਲੋਂ
ਰੋਜ਼ ਦਿਨ ਚੜ੍ਹਦਾ ਹੈ ਲੰਘਦਾ ਹਾਂ ਮੈਂ ਪੱਥਰਾਂ 'ਚੋਂ

ਭੀੜ ਵਿਚ ਜਿਉਂਦਾ ਹਾਂ ਚਾਹ ਦਾ ਕੱਪ ਲੈ ਕੇ
ਖੋਖਲੇ ਮੂੰਹਾਂ ਦੇ ਰੌਲੇ ਵਿਚ ਫਸਿਆ
ਇਕ ਕੱਲੀ ਹੋਂਦ ਬਣਿਆ

ਰਾਜਨੀਤੀ
ਵੇਸਵਾ ਬਣ ਕੇ ਬਜ਼ਾਰਾਂ ਵਿਚ
ਮੁਸਕਰਾਉਂਦੀ, ਭਾਅ ਕਰਦੀ ਹੈ
ਨਫਰਤਾਂ ਦੇ ਕੁਰਬੁਲਾਉਂਦੇ ਮੂੰਹ
ਜ਼ਿੰਦਗੀ ਦੀ ਆਬਰੂ ਪੀਂਦੇ
ਭੁੱਖ ਵਿਕਦੀ ਤੇ ਕਤਲ ਹੁੰਦੇ

ਰੋਜ਼ ਮਾਂ ਪੁਤਰਾਂ ਦੇ ਹੱਥੀਂ
ਥਾਂ ਕੁ ਥਾਂ ਗਹਿਣੇ ਹੈ ਪੈਂਦੀ
ਰੋਟੀਆਂ ਦੀ ਫੇਰ ਵੀ ਉਹੋ ਹੀ ਥੁੜ ਰਹਿੰਦੀ

ਥੁੱਕ ਦਿੰਦਾ ਹਾਂ ਲਹੂ ਦਾ ਘੁੱਟ ਭਰ ਕੇ
ਮੋੜ ਲੈਂਦਾ ਹਾਂ ਨਜ਼ਰ ਅਖਬਾਰ ਤੋਂ
ਚਾਹ ਦੇ ਨਾਲ ਇਕ ਕੁਸੈਲਾ ਸਵਾਦ ਪੀਂਦਾ ਹਾਂ।

(ਸਾਇਰ ਭਵਨ, ਆਜ਼ਾਦ ਰੋਡ, ਵਿਲੇ ਪਾਰਲੇ, ਬੰਬਈ–57)



ਮੋਹਨਜੀਤ

# ਮੁਕਟ ਉਹਲੇ

ਉਂਜ ਤਾਂ ਹਰ ਇਕ ਉਮਰ ਵਿਚ ਪਿਆਰ ਕਰਨਾ
ਹੀ ਨਿਰਾ ਸੂਲੀ 'ਤੇ ਚੜ੍ਹਨਾ ਹੈ ।
ਪਰ ਮੇਰੀ ਉਮਰ ਵਿਚ ਪਿਆਰ ਕਰਨਾ
ਹਰ ਕਸਮ ਨੂੰ ਕਤਲ ਕਰਨਾ ਹੈ ।
ਹਾਂ, ਜੋ ਅੱਜ ਸੂਲੀ 'ਤੇ ਲਟਕੀ ਹੈ
ਉਹ ਮੇਰੀ "ਮੈਂ" ਨਹੀਂ ਹੈ ।
ਵਿਲਕਦੀ ਮੇਰੀ ਸ਼ਰਮ ਹੈ,
ਸਦਾਚਾਰਕ ਬਨਾਵਟ ਹੈ,
ਨਿਰਾ ਆਪਾ ਭਰਮ ਹੈ ।

ਤੂੰ ਵੀ ਅੱਜ ਜਿਹੜੇ ਪੜਾ 'ਤੇ ਪਿਆਰ ਕੀਤਾ ਹੈ
ਉਮਰ 'ਤੇ ਵਾਰ ਕੀਤਾ ਹੈ ।
ਮੈਂ ਤਾਂ ਆਪਣਾ ਹੀ ਨਗਣ ਮਨ ਵੇਖ ਸਕਦਾ ਹਾਂ
ਜਾਂ ਤੇਰੇ ਕਹਿਣ ਮੂਜਬ
ਤੇਰੇ ਵਾਇਦੇ ਦੀ ਨਸ਼ੀਲੀ ਧੁੱਪ
ਉਸ ਪਲ ਸੇਕ ਸਕਦਾ ਹਾਂ ।
ਜਦੋਂ ਆਪਣੀ ਉਮਰ ਦੀ ਤਿਲਕਵੀਂ ਡੰਡੀ ਨਜ਼ਰ ਆਏ
'ਤੇ ਮੇਰੀ ਹੋਂਦ, ਤੱਤੀ ਰੇਤ ਉੱਤੇ ਲੁੜਛਦੀ ਜਾਏ ।
ਮੈਂ ਤੇਰੀ ਨਗਣ ਬਿਰਤੀ ਕਿਸ ਤਰ੍ਹਾਂ ਵੇਖਾਂ ?
ਮੈਂ ਆਪਣਾ ਨੰਗ ਕੇਵਲ ਭੇਟ ਸਕਦਾ ਹਾਂ ।

ਜਦੋਂ ਹੁਣ ਨੰਗ ਦੀ ਮੈਂ ਗੱਲ ਕੀਤੀ ਹੈ
ਕਈ ਬਿੰਦੂ ਬਣਾਵਾਂਗਾ :

ਕੋਈ ਇਕਰਾਰ ਦਾ ਬਿੰਦੂ
ਕੋਈ ਵਕਾਰ ਦਾ ਬਿੰਦੂ
ਭਰੀ ਮਹਿਫਲ 'ਚ ਇਕ ਪ੍ਰਮਾਣ ਹੋਵਣ ਲਈ
ਜਾਂ ਆਪਣੇ ਅਸਲ ਤੋਂ ਅਣਜਾਣ ਹੋਵਣ ਲਈ
ਉਹ ਜੋ ਸੂਲੀ ਤੇ ਲਟਕੀ ਹੈ
ਉਹ ਮੇਰੀ ਮੈਂ ਨਹੀਂ ਹੈ :

ਮੈਂ ਜਿਸ ਆਪੇ ਨੂੰ ਖ਼ੁਦ ਹੀ ਖ਼ਵਾਰ ਕੀਤਾ ਹੈ
ਤੂੰ ਉਸਨੂੰ ਪਿਆਰ ਕੀਤਾ ਹੈ।
ਮੇਰੀ ਦ੍ਰਿਸ਼ਟੀ ਜੋ ਰੇਖਾ ਮੇਟ ਦਿੱਤੀ ਹੈ
ਤੂੰ ਉਸਨੂੰ ਟੇਕ ਦਿੱਤੀ ਹੈ ।
ਮੈਂ ਤੈਨੂੰ ਜਦ ਵੀ ਆਪਣੇ ਅਸਲ ਦੀ ਮੂਰਤ ਦਿਖਾਈ ਹੈ
ਤੂੰ ਹਾਸੀ ਹੀ ਉਡਾਈ ਹੈ ।

ਮੈਂ ਤੈਨੂੰ ਕਿਸ ਤਰ੍ਹਾਂ ਆਖਾਂ
ਮੇਰੇ ਨੰਗੇਜ ਦੇ ਇਕ ਪਲ ਨਿਕਟ ਬਹਿ ਜਾ ?
ਕਿ ਜੋ ਕੁਝ ਮੁਕਟ ਉਹਲੇ ਹੈ
ਉਹ ਤੈਥੋਂ ਦੂਰ ਕਿੰਨਾ ਹੈ ।

(3683. ਗੁਰੂ ਰਾਮਦਾਸ ਨਗਰ, ਅੰਮ੍ਰਿਤਸਰ)



ਹਰਭਜਨ ਹੁੰਦਲ

# ਤਸਵੀਰ

ਦੇਸ਼ ਦੀ ਤਸਵੀਰ ਤੇਰੇ ਸਾਮ੍ਹਣੇ ਹੈ

ਹਰ ਕੋਈ ਹੱਥ ਬੁਰਸ਼ ਲੈ ਕੇ
ਆਪ੍ਰਣਾ ਹੀ ਰੰਗ ਭਰਨਾ ਲੋਚਦਾ ਹੈ।

ਕਾਲੀਆਂ ਰਾਤਾਂ ਦਾ ਆਸ਼ਕ ਸੋਚਦਾ ਹੈ;
"ਕਿਉਂ ਕੋਈ ਹਰ ਰੋਜ਼
ਚੜ੍ਹਦੇ ਨੀਝ ਲਾ ਕੇ
ਰੰਗ ਸਰਘੀ ਦੇ ਸਵੇਰੇ ਭਾਲਦਾ ਹੈ ?
ਕਿਉਂ ਕੋਈ
ਇਸ ਘੋਰ ਕਾਲੀ ਗੁਫਾ ਅੰਦਰ
ਆਣ ਕੇ ਅੱਜ
ਫੇਰ ਦੀਵਾ ਬਾਲਦਾ ਹੈ "

ਉਹ ਤਾਂ ਅੱਠੇ ਪਹਿਰ
ਏਹੋ ਸੋਚਦਾ ਹੈ;
"ਰਾਤ ਦੇ ਰੰਗ ਵਿਚ
ਡਬੋ ਕੇ ਬੁਰਸ਼ ਆਪਣਾ
ਦੇਸ਼ ਦੇ ਹਰ ਅੰਗ ਉਤੇ ਫੇਰ ਦੇਵਾਂ।
ਫਿਰ ਕਿਸੇ ਕਿਰਨ ਦਾ
ਨਾ ਸੁਪਨ ਆਵੇ।
ਜ਼ਿੰਦਗੀ ਇਹ
'ਨੇਰ੍ਹ ਦੇ ਜੰਗਲ 'ਚ ਰਸਤਾ ਭੁੱਲ ਜਾਵੇ।"

ਦੇਸ਼ ਦੀ ਤਸਵੀਰ ਤੇਰੇ ਸਾਮ੍ਹਣੇ ਹੈ।

ਵੇਖ ਕੇ ਤਸਵੀਰ
ਅੱਖਾਂ ਮੀਟਦਾ ਏਂ !
ਮੀਟ ਕੇ ਅੱਖਾਂ ਕਬੂਤਰ ਵਾਂਗ ਕੀ ਤੂੰ
ਇਸ ਤਰ੍ਹਾਂ ਹੀ ਘੂਕ ਸੁੱਤਾ ਰਹੇਂਗਾ ?

ਦੇਸ਼ ਦੀ ਤਸਵੀਰ ਉਤਰ ਮੰਗਦੀ ਹੈ !

(ਪਿੰਡ ਫੱਤੂ ਚੱਕ, ਡਾ: ਢਿਲਵਾਂ, ਕਪੂਰਥਲਾ)



ਗੁਰਬਖਸ਼ ਬਾਹਲਵੀ

## ਅਧੂਰਾ ਚੰਦ ਤੇ ਸੁਬਾਹ

ਅਧੂਰੇ ਚੰਦ ਦੀ ਰਾਤ ਹੈ
ਤੇ ਸੁਬਾਹ ਦੇ ਆਉਣ ਦਾ ਸਮਾਂ
ਅਜ ਜ਼ਿੰਦਗੀ ਦੇ ਜਾਬਰਾਂ ਨੂੰ
ਫਿਰ ਕੌਣ ਦੇਵੇਗਾ ਪਨਾਹ
ਸੁਪਨਿਆਂ ਦੀ ਇਕ ਅਰਥੀ
ਰਾਤ ਭਰ ਚੁਕੀ ਲਭਦੇ ਰਹੇ ਹਾਂ
ਅਜੀਂ ਕੁਝ ਦਫਨਾਉਣ ਦੀ ਜਗਾਹ
ਕਾਫ਼ਰਾਂ ਦੇ ਮਰਨ ਤੇ ਕਿਸ ਨੇ ਕਦੇ
ਉਸਾਰੀ ਹੈ ਕੋਈ ਕਦੋਂ ਦਰਗਾਹ
ਸੋਚ ਹੈ ਕਿ ਸੂਰਜ ਰਥ ਗਰਕ ਜਾਏ
ਤੇ ਮੁੜ ਕਦੇ ਨਾ ਆਏ ਸੁਬਾਹ
ਅਧੂਰੇ ਚੰਦ ਦੀ ਰਾਤ ਹੈ
ਤੇ ਸੁਬਾਹ ਦੇ ਆਉਣ ਦਾ ਸਮਾਂ।

ਗੁਰਦੀਪ ਗਰੇਵਾਲ

# ਵਣ-ਮਹਾਂ ਉਤਸਵ

ਪਿਛਲੇ ਵਰਸ਼ਾਂ ਅੰਦਰ ਜਿਹੜੇ
ਰੁੱਖ ਉਗੇ ਹਨ,
ਉਹਨਾਂ ਉਤੇ
ਸੋਨੇ ਤੇ ਸਿੱਕੇ ਦੇ ਫਲ ਆਏ ਨੇ ।
ਤੇ ਇਹਨਾਂ ਦੀ ਛਾਂ ਕੰਡਿਆਲੀ
ਵਗਦੇ ਸਾਹਾਂ ਦੇ ਲਈ ਰੋਕ ਬਣੀ ਹੈ ।

ਇਹਨਾਂ ਰੁੱਖਾਂ ਦੀਆਂ ਟਹਿਣਾਂ 'ਤੇ
ਚੜ੍ਹਕੇ ਬੈਠੀਆਂ ਮਾਸ-ਮਸ਼ੀਨਾਂ,
ਸੋਚਦੀਆਂ ਨੇ,
ਤੇ ਪੌਣਾਂ ਨੂੰ ਕੋਸਦੀਆਂ ਨੇ—
ਇਹਨਾਂ ਰੁੱਖਾਂ ਦੇ ਸਿਰ 'ਤੇ ਤਾਂ
ਇਹਨਾਂ ਦਾ ਆਪਣਾ ਸਾਇਆ ਹੈ ।
ਫਿਰ ਮੌਸਮ ਕਿਉਂ
ਐਵੇਂ ਹੀ ਘਬਰਾਇਆ ਹੈ !

ਕਿਸੇ ਦਲਦਲੀ ਜਾਂ ਬੰਜਰ ਧਰਤੀ ਨੂੰ
ਇਹਨਾਂ ਦਾ ਕੋਈ ਫ਼ਾਇਦਾ ਨਹੀਂ ਹੈ ।
ਲੰਮੀਆਂ, ਮਾਰੂ ਜੜ੍ਹਾਂ ਇਹਨਾਂ ਦੀਆਂ
ਹਰ ਵਿਅਕਤੀ ਦੇ
ਪੇਟ ਦੀਆਂ ਨਾੜਾਂ ਵਿਚ,
ਮਿਲ ਚੁਕੀਆਂ ਨੇ,
ਪਿਆਸ ਇਹਨਾਂ ਦੀ—
ਨਿੱਤ ਦਿਨ ਖ਼ੂਨ ਦੀਆਂ ਕੁਝ ਘੁੱਟਾਂ
ਹੋਰ ਨਹੀਂ ਕੁਝ ਲੋਚਦੀਆਂ ਇਹ !

ਫਿਰ ਸੁਣਦੇ ਹਾਂ—
ਇਹਨਾਂ ਰੁਖਾਂ ਦੀ ਹਾਲੇ ਤਾਂ ਥੋੜ੍ਹ ਬੜੀ ਹੈ।
ਅਸੀਂ ਜਾਣੀਏ,
ਕਿਸੇ ਵਣ ਮਹਾਂ ਉਤਸਵ ਦੇ ਦਿਹਾੜੇ
ਮੌਤ ਦਿਵਸ ਵੀ ਆ ਜਾਣਾ ਹੈ।
ਆਖਰ ਨੂੰ ਦੇਹੀ ਵਿਚ
ਕਿੰਨਾ ਹਾਲੇ ਖੂਨ ਹੈ ਬਾਕੀ।
ਰੁੱਖ ਉਗਾਵਣ ਦੀਆਂ, ਹਰ ਵਰ੍ਹੇ
ਅਪੀਲਾਂ ਹੋਵਣ।

(261 ਬੀ., ਸੈਕਟਰ 14, ਚੰਡੀਗੜ)

*

ਸੰਤੋਖ ਚੰਦਨ

## ਸੋਚ

ਸੁਬ੍ਹਾ ਸਵੇਰੇ
ਸ਼ਾਮ ਦੁਪਹਿਰੇ
ਇਕ ਵਿਅਕਤੀ
ਢਲਦੀ ਰੁੱਤੇ
ਓਸ ਸੱਚੇ ਦੀ ਰਜ਼ਾ 'ਚ ਲਹਿਰੇ
"ਦੁਨੀਆਂ ਦਾਰੀ ਤੋਂ ਕੀ ਲੈਣਾ
ਬਸ ਮੁਕਤੀ ਹੈ"
ਤੇ ਉਸਦੇ ਘਰ
ਉਸਦੇ ਨੈਣਾਂ ਵਿਚੀਂ ਤਰਦੇ
ਆਪਣੇ ਸਾਹ ਖੁਸ਼ਬੋਈਆਂ ਭਰਦੇ
ਦਗਦੇ ਸੂਰਜ ਦੀ ਬੁਕਲ ਵਿਚ
ਨੁਚੜਨ
ਪਿੰਡ ਦੇ ਸਾਰੇ ਰੰਗ ਜੋ ਗਹਿਰੇ।

ਇਕ ਵਿਅਕਤੀ
ਢਲਦੀ ਰੁੱਤੇ
ਜੀਵਨ ਚਾਨਣ ਤੋਂ ਕਿੰਝ ਹਰਕੇ
ਆਪਣੀ 'ਗ਼ੈਰਤ' ਹੱਥੀਂ ਮਰਕੇ
ਨ੍ਹੇਰ੍ਹਿਆਂ ਅੰਦਰ
ਚਾਨਣ ਦੀ ਇਕ ਲੀਕ ਭਾਲਦਾ।

(ਸੀਕਰੈਸੀ ਸੈਕਸ਼ਨ, ਰਜਿਸਟਰਾਰ ਦਫਤਰ, ਪੰਜਾਬ ਯੂਨੀਵਰਸਟੀ, ਚੰਡੀਗੜ੍ਹ)

ਅਵਤਾਰ ਸਿੰਘ ਸਾਦਿਕ (ਕੋਮਲ)

# ਪਛਮ ਦਾ ਚੁੰਮਣ

ਅੱਜ ਪਛਮ ਦਾ ਚੁੰਮਣ
ਬੇਮਹਿਕ ਹੋਇਆ
ਹਵਸ ਦੀ ਟਾਹਣੀ ਲਟਕੇ
ਜਿਵੇਂ ਕੋਈ ਜ਼ਰਦ ਪੱਤਾ।
ਗੁਲਜ਼ਾਰ ਇਥੇ ਸੱਖਣੀ
ਬਾਝ ਭੌਰਾਂ ਜਾਪੇ
ਰੂਪ ਬਣਾਉਟੀ, ਅਸਲ ਦਾ ਮਾਤਮ
ਕੁਦਰਤ ਦਾ ਜਾਪੇ
ਜਿਵੇਂ ਦੀਵਾ ਹੀ ਗੁਲ ਹੈ
ਸ਼ਰੇਆਮ ਵਿਕਦਾ
ਇਹ ਚਾਨਣ ਦੇ ਯੁਗ ਵਿਚ
ਸਭਿਅਤਾ ਨੂੰ ਜਾਪੇ
ਜਿਵੇਂ ਕਾਲਖ ਦਾ ਯੁਗ ਹੈ

ਜਿਥੇ ਹਰ ਕਿਣਕਾ
ਕਾਮ ਪੂਰਤੀ ਪਿਆ ਲੋਚੇ
ਚੁੰਮਣ ਤਾਂ ਸਮਝੋ
ਇਕ ਭੁਲ ਦੇ ਹੀ ਤੁਲ ਹੈ
ਸਦੀਆ ਦੀ ਛਾਵੇਂ ਸੁੱਤਾ
ਇਹ ਉਹ ਇਤਿਹਾਸ ਪੰਨਾ
ਪੂਰਬ ਦੀ ਹਿੱਕ ਤੇ
ਜਿਵੇਂ ਪੱਥਰ ਦਾ ਯੁਗ ਹੈ—

(57, ਮਾਈਰਟਲੇ ਰੋਡ, ਲਿਸਟਰ, ਯੂ. ਕੇ.)

## ਸਵਰਨ ਸਿੰਘ ਚੰਦਨ

# ਮੌਸਮੀ ਦਰਦ

ਸੱਚ ਮਹਿੰਗਾ ਹੈ
ਝੂਠ ਸਸਤਾ ਹੈ
ਜ਼ਿੰਦਗੀ ਦਾ ਤੇ ਬਸ
ਕੰਡਿਆਲਾ ਰਸਤਾ ਹੈ
ਜੋਤ ਜਗਾਉਣੀ ਸਚ ਹੈ
ਚਾਨਣ ਦੇਣਾ ਪੁੰਨ ਹੈ
ਅੱਗ ਦੇ ਭਾਂਬੜ
ਜੰਮੀ ਬਰਫ
ਨਿਰਦਾਇਤਾ ਹੈ।
ਡਾਢੇ ਦਾ ਕਾਇਦਾ ਹੈ
ਕੰਡੇ ਦੀ ਨੋਕ ਤੇ ਬੈਠੀ
ਸੋਚ ਵਿਚ ਲਫ਼ਜ਼ਾਂ ਦਾ ਜਨਮ
ਸੜਦੀਆਂ ਸਰਦੀਆਂ ਦਾ ਸੁਨੇਹਾ
ਠਰਦੀਆਂ ਗਰਮੀਆਂ ਦਾ ਪੈਗ਼ਾਮ
ਬੇਚੈਨ ਦਿਲ ਦੀ ਭਟਕਣ ਹੈ।

ਪੌਣਾਂ ਦੇ ਘੁੱਟ
ਅੱਕ ਵਰਗੇ ਕੌੜੇ
ਹਵਾ ਦੀ ਨਮੀ
ਹੰਝੂਆਂ ਜਿਹੀ ਖਾਰੀ
ਵਿੰਨ੍ਹੀ ਹੋਈ ਨਜ਼ਰ ਦੇ
ਕਾਲਜੇ ਵਿਚ ਚੀਸ ਪੈਂਦੀ ਹੈ।
ਮੌਸਮ ਦੇ ਦਿਲ ਵਿਚ
ਅਵੱਲਾ ਜਿਹਾ ਦਰਦ ਹੈ
ਜਿਸਦੀ ਸ਼ਕਲ ਗੋਲੇ ਵਰਗੀ ਹੈ
ਤੇ ਜਿਹੜਾ ਫਟ ਸਕਦਾ ਹੈ
ਕਿਸੇ ਅਣਸੁਣੀ ਰੁੱਤੇ
ਕਿਸੇ ਅਣਵੇਖੀ ਰਾਤੇ।

ਪ੍ਰਮਿੰਦਰਜੀਤ

# ਪੈੜਾਂ ਦਾ ਸਫਰ

ਥੋੜ੍ਹੀ ਦੂਰ ਜਾ ਕੇ ਹੀ
ਵਾਪਸ ਪਰਤ ਆਉਂਦਾ ਹਾਂ
ਨਿਰਸਾਹਸ ਕਦਮਾਂ 'ਚ ਹਾਲੇ
ਸਫਰ ਦੀ ਲਾਲਸਾ ਨਹੀਂ ਜਨਮੀ।
ਅਜੇ ਤੇ ਮੈਂ ਆਪਣੇ ਆਪ ਦੀ
ਵਲਗਣ ਪਾਰ ਨਹੀਂ ਕੀਤੀ
ਦਿਸ-ਹਦੇ ਅਜੇ ਮੇਰੀਆਂ
ਨਜ਼ਰਾਂ 'ਚ ਨਹੀਂ ਉਗੇ
ਅਜੇ ਤੇ ਮੈਂ ਨਿਰਰਥਕ
ਸੁਪਨਿਆਂ ਦੀ ਕੈਦ ਅੰਦਰ ਵਿਲਕਦਾ
ਮੇਰੀ ਆਵਾਜ਼ ਮੇਰੇ
ਸਾਹਾਂ 'ਚ ਗੁੰਮ ਹੈ।

ਛਿੰਨ-ਭੰਗਰ ਦੀ ਆਸ
ਤਾਂ ਸੋਚਾਂ ਦੀ ਤ੍ਰਿਪਤੀ ਕਰੇ
ਪਰ ਅੰਦਰ ਦਾ ਸੱਖਣਾਪਨ
ਕੀਕਰ ਭਰੇ ?

ਇਕ ਸੱਖਣੀ ਜਹੀ ਚੁੱਪ
ਮੇਰੇ ਅਗਾਂ 'ਚ ਤੁਰਟੀ ਹੈ
ਹਰ ਰਾਤ ਮੇਰੇ ਬਿਸਤਰ ਤੇ
ਇਹ ਹਾਉਕਾ ਬਣਕੇ ਊਂਘਦੀ ਹੈ
ਬਿਸਤਰ ਉਤੇ ਮੈਂ ਨਹੀਂ
ਮੇਰੀ ਦੇਹ ਦਾ ਵਿਰਲਾਪ ਸੌਂਦਾ ਹੈ।

ਰਾਤ ਨੂੰ ਸੜਕਾਂ ਤੇ ਜਦ
'ਨੇਰ੍ਹੇ ਦਾ ਸਫਰ ਸ਼ੁਰੂ ਹੁੰਦਾ ਹੈ
ਮੈਂ ਉਸ 'ਨੇਰ੍ਹੇ 'ਚ ਆਪਾ
ਖੋਰ ਦਿੰਦਾ ਹਾਂ
ਉਸ ਸਫਰ ਵਿਚ ਮੇਰਾ ਦਖਲ ਹੁੰਦਾ ਹੈ।

ਸਵੇਰ ਤੋਂ ਸ਼ਾਮ ਤਕ
ਮੇਰੇ ਅੰਦਰ ਇਕ ਚੁੱਪ ਸਫਰ ਕਰਦੀ ਹੈ
ਪਰ ਮੈਂ ਇਸ ਸਫਰ ਵਿਚ
ਸ਼ਾਮਲ ਨਹੀਂ ਹੁੰਦਾ
ਪਰ ਮੇਰੀ ਸੋਚ ਤੇ ਕਿਉਂ
ਨਿਤ-ਨਵੀਂ ਪੈੜ ਉਗਦੀ ਹੈ ?
ਇਨ੍ਹਾਂ ਪੈੜਾਂ ਚੋਂ ਆਪਣੇ
ਜਿਸਮ ਦੀ ਪਹਿਚਾਣ ਲਭਦਾ ਹਾਂ।

ਹਾਲੇ ਤੇ ਮੇਰਾ ਸਫਰ
ਸ਼ੁਰੂ ਨਹੀਂ ਹੋਇਆ
ਨਿਰਸਾਹਸ ਕਦਮਾਂ 'ਚ
ਸਫਰ ਦੀ ਲਾਲਸਾ ਨਹੀਂ ਜਨਮੀ।



# ਤਿੰਨ ਅਫਰੀਕਨ ਕਵਿਤਾਵਾਂ

## ਅਨੁ: ਰਘਬੀਰ ਢੰਡ

[ਤਿੰਨ ਅਫਰੀਕਨ ਕਵਿਤਾਵਾਂ ਅਨੁਵਾਦ ਕਰ ਕੇ ਸਿਰਜਣਾ ਲਈ ਭੇਜ ਰਿਹਾ ਹਾਂ—ਆਸ ਹੈ ਪਸੰਦ ਕਰੋਗੇ। ਪਿਛਲੇ ਦਿਨਾਂ ਵਿਚ Poems from Black Africa ਨਾਂ ਦੀ ਕਿਤਾਬ ਮੈਨੂੰ ਮਿਲੀ—ਮੈਂ ਇਕ ਪੂਰੀ ਰਾਤ ਸੌਂ ਨਾ ਸਕਿਆ, ਇੰਨਾ ਅਸਰ ਮੇਰੇ ਤੇ ਹੋਇਆ। ਇਹ ਕਿਤਾਬ ਛੇਤੀ ਮੋੜਨੀ ਸੀ ਇਸ ਲਈ ਮੈਂ ਇਸ ਦੀਆਂ ਵੀਹ ਕੁ ਕਵਿਤਾਵਾਂ ਟਾਈਪ ਕਰ ਲਈਆਂ ਸਨ। ਇਹਨਾਂ ਦੇਸਾਂ ਦੇ ਕਵੀ ਲੋਕਾਂ ਦੇ ਕਿੰਨਾ ਨੇੜੇ ਹਨ। ਮੈਂ ਚਾਹੁੰਦਾ ਹਾਂ ਕਿ ਸਾਡੇ ਲਿਖਾਰੀਆਂ ਨੂੰ ਇਹ ਪਤਾ ਲੱਗ ਜਾਵੇ ਕਿ ਉਹਨਾਂ ਦੀ ਕਲਮ ਉਤੇ ਲੋਕਾਂ ਦਾ ਹੱਕ ਹੈ।

ਪਰਚੇ ਦਾ ਕੀ ਹਾਲ ਹੈ ? ਸੁਖਬੀਰ ਦੀ ਚਿੱਠੀ ਦੇ ਸ਼ਬਦ ਹੁਣ ਵੀ ਮੇਰੇ ਨੈਣਾਂ ਸਾਹਵੇਂ ਹਨ ਕਿ ਪੰਜਾਬੀ ਵਿਚ ਹੁਣ ਦੋ ਹੀ ਚੰਗੇ ਪਰਚੇ ਹਨ, ਇਕ ਆਰਸੀ ਤੇ ਇਕ ਸਿਰਜਣਾ। ਸਿਰਜਣਾ ਦੇ ਹਰ ਪਾਠਕ ਦੀ ਹੀ ਇਹੀ ਰਾਇ ਹੈ।

**ਰਘਬੀਰ ਢੰਡ**]

## ਕਵੇਸੀ ਬ੍ਰਿਊ (ਘਾਨਾ)

### ਰਹਿਮ ਦੀ ਅਪੀਲ

ਅਸੀਂ ਜੋ ਇਸ ਧਰਤੀ ਦੇ ਜਾਏ
ਦਰ ਤੇਰੇ ਤੇ
ਤੇਰੀ ਪੂਜਾ ਕਰਨ ਹਾਂ ਆਏ।
ਨੰਗਾ ਪਿੰਡਾ ਬਾਲ-ਗਵਾਲਾ
ਪਰਤ ਪਿਆ ਹੈ ਗਊਆਂ ਲੈ ਕੇ,
ਹੱਥ ਵਿਚ ਵੰਝਲੀ ਚੁਪ ਖਲੋਤਾ
ਮੱਥੇ ਉਤੋਂ
ਮੀਂਹ ਦੀਆਂ ਕਣੀਆਂ ਪੂੰਝ ਰਿਹਾ ਹੈ।
ਪੰਛੀ ਆਲ੍ਹਣਿਆਂ ਦੇ ਅੰਦਰ

ਜਾਗੋਂ ਮੀਟੀ ਊਂਘ ਰਹੇ ਨੇ—

ਅਣਗਾਏ ਗੀਤਾਂ ਦੀਆਂ ਲੈਆਂ
ਆਪਣੀ ਛਾਤੀ ਵਿਚ ਸੰਭਾਲੀ
ਉਡੀਕ ਰਹੇ ਨੇ ਸੋਨ-ਸਵੇਰਾਂ ।
ਕੰਢਿਆਂ ਉਤੇ ਖੜੀਆਂ ਛਾਵਾਂ
ਆਪਣੇ ਹੋਠਾਂ ਨਾਲ ਚਾਹੁੰਦੀਆਂ
ਸਾਗਰ ਦੀ ਛਾਤੀ ਨੂੰ ਚੁੰਮਣਾ ।
ਲਕ ਤੋੜਵੀਂ ਮਿਹਨਤ ਕਰਕੇ
ਵੀਰ ਕਿਸਾਨ ਘਰਾਂ ਨੂੰ ਆਏ,
ਸੇਕ ਰਹੇ ਨੇ ਧੂੰਈਆਂ ਬੈਠੇ
ਪਾਉਂਦੇ ਨੇ ਬੀਤੇ ਦੀਆਂ ਬਾਤਾਂ
ਅਸੀਂ ਪਰ ਇਸ ਧਰਤੀ ਦੇ ਜਾਏ
ਦਿਲ ਜਿਹਨਾਂ ਦੇ ਗੀਤਾਂ ਲੱਦੇ
ਨਾਲ ਉਦਾਸੀ ਹੋਂਠ ਥਰਕਦੇ
ਕਿਉਂ ਕਰੀਏ ਤੇਰੇ ਪੱਥਰ ਦਰ ਤੇ
ਅਣਸੁਣੀਆਂ ਫਰਿਆਦਾਂ ?
ਵੇਖੋ, ਇਕ ਨਿਕਾ ਜਿਹਾ ਜੁਗਨੂੰ
ਨਾਲ ਤਾਰਿਆਂ ਮੱਥਾ ਲਾਵੇ,
ਨਿਕੀ ਜਿਹੀ ਲਾਟ ਅਗਨ ਦੀ
ਸੂਰਜ ਦਾ ਚਾਨਣ ਸ਼ਰਮਾਵੇ,
ਤੁੰਬੇ ਅੰਦਰ ਪਾਣੀ ਵੇਖੋ
ਨਾਲ ਟੋਲਟਾ ਮੱਥਾ ਲਾਵੇ ।
ਐਪਰ ਮਾਲਕ ਦੇ ਦਰ ਉਤੇ
ਕਿਰ ਕਿਰ ਪੈਂਦੀ ਗੁਰਬਤ ਲੈਕੇ
ਅਸੀਂ ਲੋਕ ਹਾਂ ਮੰਗਣ ਆਏ ।



## ਜੋਹਨਜ਼ਬਰਗ (ਦਖਣੀ ਅਫਰੀਕਾ)

### ਪਾਸ—ਦਫਤਰ ਗੀਤ

(ਇਹ ਦਖਣੀ ਅਫ਼ਰੀਕਾ ਦੇ ਪਾਸ ਦਫਤਰਾਂ ਦੀ ਝਾਕੀ ਹੈ; ਜਿਥੇ ਹਰ ਇਕ ਅਫਰੀਕਣ ਨੂੰ ਆਪਣਾ ਨਾਂ ਰਜਿਸਟਰ ਕਰਵਾ ਕੇ, ਇਕ ਸਰਟੀਫਿਕੇਟ ਲੈਣਾ ਪੈਂਦਾ ਹੈ। ਇਸ ਤੋਂ ਬਿਨਾਂ ਉਹ ਆਪਣੇ ਹੀ ਦੇਸ਼ ਦੀਆਂ ਗਲੀਆਂ-ਸੜਕਾਂ ਉਤੇ ਤੁਰ ਨਹੀਂ ਸਕਦੇ। ਪਾਸ ਦਫਤਰਾਂ ਅੱਗੇ ਆਪਣੀ ਵਾਰੀ ਉਡੀਕਣ ਲਈ ਉਹਨਾਂ ਨੂੰ ਕਈ ਕਈ ਘੰਟੇ ਤੇ ਕਈ ਵਾਰ ਕਈ ਕਈ ਦਿਨ ਲਾਈਨਾਂ ਵਿਚ ਖਲੋਣਾ ਪੈਂਦਾ ਹੈ—ਇਹ ਕਾਲਾ ਕਾਨੂੰਨ ਉਹਨਾਂ ਦੇ ਦਿਮਾਗਾਂ ਵਿਚ ਘੁੰਮਦਾ ਰਹਿੰਦਾ ਹੈ ਤੇ ਉਹ ਇਹ ਗੀਤ ਗਾਉਂਦੇ ਹਨ)

ਅਪਣੀ ਟੋਪੀ ਲਾਹ ਕੇ ਰਖਦੇ।
ਘਰ ਵਿਚ ਤੇਰਾ ਕੀ ਏ ਨਾਂ ?
ਬਾਪ ਤੇਰੇ ਦਾ ਕੀ ਏ ਨਾਂ ?
ਕਿਹੜਾ ਹੈ ਸਰਦਾਰ ਤੁਹਾਡਾ ?
ਕਿਹੜੀ ਥਾਂ ਹੋ ਟੈਕਸ ਤਾਰਦੇ ?
ਕਿਹੜੀ ਨਦੀ ਦਾ ਪਾਣੀ ਪੀਂਦੇ ?
ਅਪਣੇ ਦੇਸ਼ ਪਿਆਰੇ ਦਾ
ਅਸੀਂ ਮਾਤਮ ਕਰੀਏ !



## ਰਲੈਂਡ ਟੋਮਬੈਕਾਈ ਡੈਂਪਸਟਰ (ਲਾਇਬੇਰੀਆ)

### ਕੀ ਇਹ ਉਹੀ ਹੈ ਅਫਰੀਕਾ ?

ਕੀ ਇਹ ਉਹੀ ਹੈ ਅਫਰੀਕਾ
ਜਿਸਨੂੰ ਜ਼ਾਲਮ ਲੋਕ ਸੀ ਕਹਿੰਦੇ
'ਮਹਾਂਦੀਪ ਅੰਧਕਾਰਾਂ ਵਾਲਾ'
ਬਾਂਦਰ ਤੇ ਲੰਗੂਰ ਦੀ ਧਰਤੀ
ਲੋਕ ਨੇ ਜਿੱਥੇ
ਆਦਮ ਖਾਣੇ ਪੂਛਾਂ ਵਾਲੇ
ਦੂਜੇ ਲੋਕਾਂ ਦੇ ਬੱਸ ਨੌਕਰ

ਬਣਨ ਲਈ ਜੋ ਜਨਮ ਨੇ ਲੈਂਦੇ ?
ਕੀ ਇਹ ਉਹੀ ਹੈ ਅਫਰੀਕਾ
ਜਿਹੜਾ ਆਪਣੇ ਪੈਰੀਂ ਖੜ੍ਹਕੇ
ਹੱਥ ਵਿਸ਼ਵਾਸ਼ ਦਾ ਖੰਡਾ ਲੈ ਕੇ
ਅਪਣੀ ਕਿਸਮਤ ਆਪ ਬਣਾਵੇ,
'ਮਾਲਕ ਨਸਲ' ਤੋਂ ਵਧ ਪਵਿਤਰ
ਹਥਿਆਰਾਂ ਨੂੰ ਹਥ ਵਿਚ ਲੈਕੇ
ਨਾਲ ਵੈਰੀਆਂ ਲੜਦਾ ਜਾਵੇ ?
ਕੀ ਇਹ ਉਹੀ ਹੈ ਅਫ਼ਰੀਕਾ
ਮਾਣ-ਮੱਤਿਆ, ਸ਼ਾਨਾਂ ਵਾਲਾ
ਜਿਸਦੀ ਡੂੰਘੀ ਸੂਝ ਤੋਂ ਵਧਕੇ
ਹੋਰ ਕਿਤੇ ਵੀ ਅਕਲ ਨਾ ਦਿੱਸੇ ?
ਕੀ ਇਹ ਉਹੀ ਹੈ ਅਫਰੀਕਾ
ਕਦੇ ਸਮਾਂ ਸੀ ਜਿਸਦਾ ਲੋਕੀਂ
ਨਾਲ ਨਫਰਤਾਂ ਨਾਮ ਸੀ ਲੈਂਦੇ
ਐਪਰ ਹੁਣ ਉਹੀ ਅਫਰੀਕਾ
ਆਸ ਉਮੀਦ ਦਾ ਕੇਂਦਰ ਬਣਿਆ ?
ਕੀ ਇਹ ਉਹੀ ਹੈ ਅਫ਼ਰੀਕਾ
ਮਾਂ ਅਫ਼ਰੀਕਾ,
ਜੁਗਾਂ ਜੁਗਾਂ ਤੋਂ ਕੁਚਲੀ ਹੋਈ,
ਵਿਚ ਗ਼ੁਲਾਮੀ ਜਕੜੀ ਹੋਈ,
ਜ਼ਖਮੀ ਹੋਈ ?
ਮਾਂ ਅਫ਼ਰੀਕਾ !
ਜੋ ਕੁਝ ਤੂੰ ਸਾਡੇ ਲਈ ਕੀਤਾ
ਕੇਡਾ ਉਸਦਾ ਮਾਣ ਹੈ ਸਾਨੂੰ,
ਤੇਰੇ ਪੁੱਤਰ ਧੀਆਂ ਭਾਵੇਂ
ਹਾਲੀਂ ਵੀ ਹੰਝੂਆਂ ਵਿਚ ਨ੍ਹਾਉਂਦੇ ।

(233, ਪਾਰਕ ਐਵਨਿਊ, ਸਾਊਥਾਲ, ਮਿਡਲਸਕੈਸ ਯੂ. ਕੇ.)



ਕਹਾਣੀ

## ਹੰਸ ਰਾਜ ਰਹਿਬਰ

# ਰਾਹ ਕੁਰਾਹ

ਸਾਡੀ ਇਸ ਵੀਹਵੀਂ ਸਦੀ ਦੇ ਚੌਥੇ ਦਹਾਕੇ ਦੀ ਗੱਲ ਹੈ। ਸੰਦੇਸ਼ ਤੇ ਸਰੂਪ ਯੂਨੀਵਰ-ਸਿਟੀ ਵਿਚ ਸਹਿਪਾਠੀ ਸਨ। ਸੰਦੇਸ਼ ਇਕ ਚੰਗਾ ਕਵੀ ਸੀ, ਹੋਰ ਵੀ ਚੰਗਾ ਬਣਨਾ ਚਾਹੁੰਦਾ ਸੀ ਤੇ ਬਣਨ ਦੀ ਉਸ ਵਿਚ ਯੋਗਤਾ ਵੀ ਸੀ। ਤੰਗ ਮੂੰਹ, ਪਤਲੇ ਪਤਲੇ ਬੁਲ੍ਹ, ਸੰਖੇਪ ਜਿਹਾ ਪਤਲਾ ਦੁਬਲਾ ਸਰੀਰ, ਉਹ ਹੌਲੀ ਹੌਲੀ ਗੱਲ ਕਰਦਾ, ਪਰ ਲੋਕ ਉਸਦੀ ਗੱਲ ਨੂੰ ਬਹੁਤ ਧਿਆਨ ਨਾਲ ਸੁਣਦੇ ਸਨ। ਉਸਦੀ ਸਖਸ਼ੀਅਤ ਵਿਚ ਕੁਝ ਅਜਿਹੀ ਖਿੱਚ ਸੀ ਕਿ ਉਹ ਨਵੇਂ ਚਿੰਤਨ ਤੇ ਨਵੀਂ ਚੇਤਨਾ ਦਾ ਸਾਕਾਰ ਰੂਪ ਜਾਪਦਾ ਸੀ।

ਸਰੂਪ ਜੋ ਸੰਦੇਸ਼ ਦੀ ਦੋਸਤੀ ਦਾ ਦਮ ਭਰਦਾ ਸੀ, ਲੰਮਾ ਤਕੜਾ ਭਰਵੇਂ ਸਰੀਰ ਵਾਲਾ ਨੌਜਵਾਨ ਸੀ। ਉਹ ਵੀ ਕਵੀ ਸੀ। ਸੰਦੇਸ਼ ਜੋ ਗੱਲ ਹੌਲੀ ਹੌਲੀ ਸੰਖੇਪ ਜਿਹੇ ਰੂਪ ਵਿਚ ਕਹਿੰਦਾ, ਸਰੂਪ ਉਸਨੂੰ ਫੈਲਾਕੇ ਗਰਜਵੀਂ ਆਵਾਜ਼ ਵਿਚ ਨਾਟਕੀ ਢੰਗ ਨਾਲ ਅਦਾ ਕਰਦਾ ਸੀ, ਜੁਸ਼ੀਲੇ ਨੌਜਵਾਨ ਉਸਦੇ ਨਾਟਕੀ ਢੰਗ ਤੋਂ ਪ੍ਰਭਾਵਤ ਹੁੰਦੇ ਸਨ, ਪਰ ਕੁਝ ਗੰਭੀਰ ਵਿਅਕਤੀ ਅਜਿਹੇ ਵੀ ਸਨ ਕਿ ਜਦੋਂ ਸਰੂਪ ਰੌਲਾ ਪਾਉਂਦਾ ਸੀ ਤਾਂ ਕੰਨਾਂ ਉਤੇ ਹੱਥ ਰੱਖ ਲੈਂਦੇ ਅਤੇ ਜੇਕਰ ਆਵਾਜ਼ ਬਹੁਤ ਉਚੀ ਹੁੰਦੀ ਤਾਂ "ਤੋਬਾ ਤੋਬਾ" ਵੀ ਕਹਿ ਉਠਦੇ ਸਨ।

ਸਰੂਪ ਹਮੇਸ਼ਾ ਪਰਛਾਵੇਂ ਵਾਂਗ ਸੰਦੇਸ਼ ਦੇ ਨਾਲ ਰਹਿੰਦਾ ਸੀ। ਇਸਦਾ ਮੰਤਵ ਸ਼ਾਇਦ ਲੋਕਾਂ ਨੂੰ ਆਪਣੀ ਗੂੜ੍ਹੀ ਮਿੱਤਰਤਾ ਦਾ ਵਿਸ਼ਵਾਸ਼ ਦੁਆਉਣਾ ਸੀ। ਸੰਦੇਸ਼ ਜੋ ਇਕ ਚੰਗਾ ਤੇ ਸ਼ਰੀਫ ਵਿਅਕਤੀ ਸੀ, ਉਸਦੀ ਸੰਗਤ ਵਿਚ ਇਉਂ ਖੁਸ਼ ਰਹਿੰਦਾ ਜਿਵੇਂ ਉਸਦੇ ਦੁਰਬਲ ਸਰੀਰ ਨੂੰ ਸਰੂਪ ਦੇ ਲੰਮੇ ਤਕੜੇ ਤੇ ਭਾਰੀ ਸਰੀਰ ਦੇ ਸਹਾਰੇ ਦੀ ਲੋੜ ਹੋਵੇ ਅਤੇ ਦੋਵੇਂ ਸੂਖਮਤਾ-ਸਥੂਲਤਾ ਦਾ ਸੁਭਾਵਿਕ ਤੇ ਲਾਜ਼ਮੀ ਅੰਗ ਹੋਣ। ਫਿਰ ਸੰਦੇਸ਼ ਨੂੰ ਚੁਪ ਰਹਿਣਾ ਜ਼ਿਆਦਾ ਪਸੰਦ ਸੀ, ਸਰੂਪ ਸਦਕਾ ਉਹ ਬੇਅਰਥ ਬੋਲਣ ਦੇ ਕਸ਼ਟ ਤੋਂ ਬਚ ਰਹਿੰਦਾ ਸੀ। ਨਵੀਂ ਚੇਤਨਾ ਤੇ ਕਵਿਤਾ ਕੀ ਹੈ? ਸਰੂਪ ਉਸਦੀ ਵਿਆਖਿਆ ਲੱਛੇਦਾਰ ਭਾਸ਼ਾ ਵਿਚ ਕਰਦਾ ਸੀ। ਇਸ ਸਿਲਸਲੇ

ਵਿਚ ਸਭ ਪ੍ਰਸ਼ਨਾਂ ਦਾ ਉਤਰ ਦਿੰਦਾ ਸੀ । ਸੰਦੇਸ਼ ਸਿਰਫ਼ ਕਵਿਤਾ ਲਿਖਦਾ ਸੀ ਤੇ ਜਦ ਆਪਣੀ ਧੀਮੀਂ ਸੁਰ ਵਿਚ ਝੂਮ ਝੂਮ ਕੇ ਉਸ ਨੂੰ ਪੜ੍ਹਦਾ ਸੀ ਤਾਂ ਸੁਣਨ ਵਾਲੇ ਹੈਰਾਨ ਤੇ ਮੰਤਰ ਮੁਗਧ ਹੋ ਕੇ ਉਸ ਵਲ ਵੇਖਿਆ ਕਰਦੇ ਜਿਵੇਂ ਉਹਨਾਂ ਨੂੰ ਕਵੀ ਦੇ ਸ਼ਬਦਾਂ ਵਿਚ ਵਸੇ ਅੰਤਰ ਵਸਤੂ ਦੇ— ਨਵ ਚੇਤਨਾ ਦੇ ਦਰਸ਼ਣ ਹੋ ਰਹੇ ਹੋਣ ।.........

"ਵਾਹ, ਵਾਹ ! ਮੁਕੱਰਰ, ਮੁਕੱਰਰ !" ਸਰੂਪ ਜ਼ੋਰ ਨਾਲ ਆਖਦਾ ਤੇ ਜਾਦੂ ਟੁਟ ਜਾਂਦਾ ।

ਹੌਲੀ ਹੌਲੀ ਲੋਕ ਸੰਦੇਸ਼ ਨਾਲ ਸਰੂਪ ਨੂੰ ਵੇਖਣ ਦੇ ਆਦੀ ਹੋ ਗਏ, ਸਗੋਂ ਉਸਨੂੰ ਪਸੰਦ ਵੀ ਕਰਨ ਲਗੇ । ਕਾਰਨ ਉਹੀ ਸੂਖਮਤਾ ਤੇ ਸਥੂਲਤਾ ਦਾ ਮਨਵਾਰੀ ਸਬੰਧ ਰਿਹਾ ਹੋਵੇਗਾ ।

"ਮਨ ਬੜਾ ਅਸਥਿਰ ਤੇ ਬੇਚੈਨ ਰਹਿੰਦਾ ਹੈ ।" ਇਕ ਦਿਨ ਸੰਦੇਸ਼ ਨੇ ਕਿਹਾ ।

"ਕਿਉਂ ਕੀ ਗੱਲ ਹੈ ?" ਸਰੂਪ ਨੇ ਝੱਟ ਪੁਛਿਆ ।

ਉਹ ਇਕ ਤਲਾਅ ਦੇ ਕੰਢੇ ਬੈਠੇ ਸਨ । ਸੰਦੇਸ਼ ਨੇ ਇਕ ਰੋੜੀ ਚੁਕਕੇ ਤਲਾਅ ਵਿਚ ਸੁੱਟੀ ਅਤੇ ਉਸ ਵਿਚ ਜੋ ਲਹਿਰਾਂ ਉਠੀਆਂ ਉਹਨਾਂ ਨੂੰ ਇਕ ਦਾਇਰੇ ਵਿਚ ਫੈਲਦੀਆਂ ਵੇਖਣ ਲੱਗਾ ।

"ਹੁਣ ਅਸੀਂ ਏਥੋਂ ਚਲੀਏ ।" ਸੰਦੇਸ਼ ਫਿਰ ਬੋਲਿਆ ।

"ਚਲੀਏ ।" ਸਰੂਪ ਨੇ ਉਸ ਦਾ ਭਾਵ ਸਮਝੇ ਬਿਨਾਂ ਹੀ ਗੱਲ ਦਹੁਰਾਈ ।

"ਹਾਂ ਕਿਤੇ ਦੂਰ, ਬਹੁਤ ਦੂਰ ।"

ਸੰਦੇਸ਼ ਨੇ ਇਕ ਨਜ਼ਰ ਸਰੂਪ ਵਲ ਵੇਖਿਆ । ਤੇ ਫੇਰ ਚੁਪ ਹੋ ਗਿਆ । ਸਭ ਪਾਸੇ ਖ਼ਾਮੋਸ਼ੀ ਸੀ ਤੇ ਉਹ ਇਕ ਟੱਕ ਦੁਮੇਲ ਵਲ ਵੇਖ ਰਿਹਾ ਸੀ । "ਦੱਸ ਤਾਂ ਸਹੀ, ਮੇਰੇ ਚੰਗੇ ਦੋਸਤ. ਕਿਥੇ ਜਾਣ ਦਾ ਇਰਾਦਾ ਹੈ ।" ਸਰੂਪ ਨੇ ਚੁਪ ਤੋੜੀ ।

"ਮੈਨੂੰ ਸਚਾਈ ਦੀ ਤਲਾਸ਼ ਹੈ ।" ਸੰਦੇਸ਼ ਨੇ ਹੌਲੀ ਜਿਹੀ ਉਤਰ ਦਿੱਤਾ ਤੇ ਫਿਰ ਸਰੂਪ ਦਾ ਹੱਥ ਫੜਕੇ ਅਗੇ ਕਿਹਾ, "ਕੀ ਤੂੰ ਦਸ ਸਕਦੈਂ, ਉਹ ਕਿਥੋਂ ਮਿਲੇਗੀ ?"

"ਜ਼ਿੰਦਗੀ ਦਾ ਸਾਰਾ ਸਫਰ ਹੀ ਸਚਾਈ ਦੀ ਤਲਾਸ਼ ਹੈ ।" ਸਰੂਪ ਜੋਸ਼ ਵਿਚ ਆਕੇ ਬੋਲਿਆ ਪਰ ਸੰਦੇਸ਼ ਨੂੰ ਗੰਭੀਰ ਵੇਖ ਕੇ ਉਹ ਵੀ ਗੰਭੀਰ ਹੋ ਗਿਆ ਤੇ ਕਿਹਾ, "ਉਹ ਕਿਥੇ ਮਿਲੇਗੀ, ਇਹ ਮੈਂ ਨਹੀਂ ਜਾਣਦਾ । ਤਦ ਵੀ ਤੇਰਾ ਖਿਆਲ ਬਹੁਤ ਅੱਛਾ ਹੈ । ਸਾਨੂੰ ਸਚਾਈ ਦੀ ਭਾਲ ਵਿਚ ਚਲਣਾ ਹੀ ਚਾਹੀਦਾ ਹੈ । ਹਰ ਕਵੀ ਤੇ ਲੇਖਕ ਤੇ ਵਿਚਾਰਕ ਦਾ ਕੰਮ ਸਚਾਈ ਦੀ ਭਾਲ ਕਰਨਾ ਹੈ ।"

ਦੂਜੇ ਦਿਨ ਦੋਵੇਂ ਮਿੱਤਰ ਸਚਾਈ ਦੀ ਭਾਲ ਵਿਚ ਨਿਕਲ ਤੁਰੇ । ਯੂਨੀਵਰਸਟੀ ਵਿਚ ਇਸ ਗੱਲ ਦੀ ਕੋਈ ਚਰਚਾ ਨਹੀਂ ਕੀਤੀ ਸੀ । ਇਸ ਲਈ ਲੋਕ ਹੈਰਾਨ ਸਨ ਕਿ ਉਹ ਇਕਦਮ ਚਲੇ ਕਿਥੇ ਗਏ ? ਦੋ ਤਿੰਨ ਦਿਨ ਤਾਂ ਉਂਜ ਹੀ ਸੋਚਕੇ ਚੁਪ ਰਹੇ ਕਿ ਘੁੰਮਣ ਫਿਰਨ ਗਏ ਹਨ, ਮੁੜ ਆਉਣਗੇ । ਪਰ ਜਦੋਂ ਨਾ ਆਏ ਤਾਂ ਖੋਜ ਖਬਰ ਸ਼ੁਰੂ ਹੋਈ । ਬਹੁਤ ਪੁਛ ਗਿੱਛ ਕੀਤੀ, ਕਿਤਿਉਂ ਕੁਝ ਪਤਾ ਨਾ ਲਗਿਆ । ਹਾਂ, ਸੰਦੇਸ਼ ਦੀ ਮੇਜ਼ ਦੇ ਦਰਾਜ਼ ਵਿਚੋਂ ਇਕ ਖਤ ਮਿਲਿਆ, ਲਿਖਿਆ ਸੀ :

"ਹਰ ਜ਼ਮਾਨੇ ਦਾ ਇਕ ਸੱਚ ਹੁੰਦਾ ਹੈ । ਉਸ ਦੇ ਪਤਾ ਨਾ ਲਗਣ ਨਾਲ ਸਾਰੀ ਕੌਮ

ਭਟਕ ਜਾਂਦੀ ਹੈ। ਮੈਂ ਆਪਣੇ ਦੋਸਤ ਸਰੂਪ ਦੇ ਨਾਲ ਸੱਚ ਦੀ ਖੋਜ ਵਿਚ ਜਾ ਰਿਹਾ ਹਾਂ। ਜੇ ਅਸੀਂ ਆਪਣੇ ਮੰਤਵ ਵਿਚ ਸਫਲ ਹੋ ਗਏ ਤਾਂ ਫਿਰ ਮੁਲਾਕਾਤ ਹੋਵੇਗੀ, ਨਹੀਂ ਤਾਂ ਹਮੇਸ਼ਾ ਲਈ ਅਲਵਿਦਾ। ਤੁਹਾਡੇ ਵਲੋਂ ਜੋ ਆਦਰ ਤੇ ਸਤਿਕਾਰ ਮਿਲਿਆ ਉਸਦੇ ਲਈ ਅਤਿਅੰਤ ਧੰਨਵਾਦ। ਤੁਸਾਂ ਲੋਕਾਂ ਦੀ ਯਾਦ ਆਉਂਦੀ ਰਹੇਗੀ, ਉਮੀਦ ਹੈ ਕਿ ਤੁਸੀਂ ਵੀ ਮੈਨੂੰ ਯਾਦ ਰਖੋਗੇ।''

ਹੋ ਸਕੇ ਤਾਂ ਮੇਰੀ ਮਾਂ ਨੂੰ ਖ਼ਬਰ ਕਰ ਦੇਣਾ ਕਿ ਉਸਦਾ ਪੁਤਰ ਸੱਚ ਦੀ ਖੋਜ ਵਿਚ ਇਕ ਲੰਮੇ ਸਫਰ ਤੇ ਨਿਕਲਿਆ ਹੈ। ਮੈਂ ਮਾਂ ਦਾ ਜੋ ਪਵਿਤਰ ਦੁਧ ਪੀਤਾ ਹੈ, ਉਸਦਾ ਇਹੀ ਤਕਾਜ਼ਾ ਸੀ ਕਿ ਮੈਂ ਆਪਣੇ ਜੀਵਨ ਨੂੰ ਇਕ ਉਚ ਆਦਰਸ਼ ਲਈ ਅਰਪਨ ਕਰ ਦੇਵਾਂ। ਮਾਂ ਨੂੰ ਮੇਰੀ ਜੁਦਾਈ ਉਪਰ ਰੰਜ ਨਹੀਂ ਸਗੋਂ ਪੁੱਤਰ ਦੀ ਇਸ ਗੱਲ ਉਪਰ ਮਾਣ ਕਰਨਾ ਚਾਹੀਦਾ ਹੈ।''

ਸਫਰ ਕਠਨ ਸੀ। ਸੰਦੇਸ਼ ਤੇ ਸਰੂਪ ਕਾਫੀ ਦੂਰ ਨਿਕਲ ਆਏ ਸਨ। ਪਤਾ ਨਹੀਂ ਅਜੇ ਹੋਰ ਕਿੰਨਾ ਚਲਣਾ ਸੀ। ਉਹ ਦਿਨ ਭਰ ਚਲਦੇ ਤੇ ਜਦੋਂ ਰਾਤ ਪੈਂਦੀ ਤਾਂ ਕਿਸੇ ਸਰਾਂ ਵਿਚ ਜਾਂ ਕਿਸੇ ਨੇਕ ਦਿਲ ਕਿਸਾਨ ਦੇ ਘਰ ਕੱਟ ਲੈਂਦੇ ਤੇ ਸਵੇਰੇ ਉਠ ਕੇ ਫਿਰ ਅੱਗੇ ਚਲ ਪੈਂਦੇ। ਖਾਣ ਨੂੰ ਜੋ ਵੀ ਮਿਲਦਾ ਉਸੇ ਉਪਰ ਸੰਤੋਖ ਕਰਦੇ। ਕਈ ਵਾਰ ਮੱਕੀ ਜਾਂ ਬਾਜਰੇ ਦੀ ਰੋਟੀ ਤੇ ਲੱਸੀ ਉਪਰ ਗੁਜ਼ਾਰਾ ਕਰਨਾ ਪੈਂਦਾ ਅਤੇ ਅਜਿਹੇ ਅਵਸਰਾਂ ਉਪਰ ਸਰੂਪ ਛਾਤੀ ਤਾਣ ਕੇ ਬਹੁਤ ਮਾਣ ਨਾਲ ਕਹਿੰਦਾ, "ਦੇਖ, ਸੰਦੇਸ਼ ਭਾਈ, ਆਪਣੇ ਉਚ ਆਦਰਸ਼ ਲਈ ਅਸੀਂ ਕਿੰਨਾ ਵੱਡਾ ਤਿਆਗ ਕਰ ਰਹੇ ਹਾਂ।''

ਪਰ ਸੰਦੇਸ਼ ਨੇ ਆਪਣੇ ਮੂੰਹ ਤੋਂ ਕਦੇ ਇਕ ਸ਼ਬਦ ਵੀ ਨਹੀਂ ਕਿਹਾ ਅਤੇ ਚੁਪ ਚਾਪ ਸਫਰ ਜਾਰੀ ਰਖਿਆ। ਸੰਦੇਸ਼, ਭਾਵੇਂ ਸਰੀਰ ਪੱਖੋਂ ਕਿੰਨਾ ਹੀ ਮਾੜਚੂ ਸੀ, ਪਰ ਚਲਣ ਵਿਚ ਸਰੂਪ ਨਾਲੋਂ ਤੇਜ਼ ਸੀ। ਕੋਈ ਸੌ ਸਵਾ ਸੌ ਮੀਲ ਦਾ ਸਫਰ ਤੈ ਹੋ ਚੁਕਿਆ ਸੀ, ਪਰ ਉਸਦੇ ਚਿਹਰੇ ਉਪਰ ਥਕੇਵੇਂ ਦੀ ਥਾਂ ਤਾਜ਼ਗੀ ਸੀ ਤੇ ਹਮੇਸ਼ਾ ਪ੍ਰਸੰਨ ਨਜ਼ਰ ਆਉਂਦਾ ਸੀ। ਜੋ ਨਵੇਂ ਅਨੁਭਵ ਪ੍ਰਾਪਤ ਹੋ ਰਹੇ ਸਨ ਉਹਨਾਂ ਨੂੰ ਉਹ ਕਵਿਤਾਵਾਂ ਵਿਚ ਰੂਪਮਾਨ ਕਰਦਾ।

"ਇਹਨਾਂ ਕਵਿਤਾਵਾਂ ਵਿਚ ਨਵੀਂ ਰੂਹ ਹੈ, ਤਾਜ਼ਗੀ ਤੇ ਸ਼ਗੁਫਤਗੀ ਹੈ।'' ਸਰੂਪ ਦਾਦ ਦਿੰਦਾ।

ਸਰੂਪ ਨੇ ਖ਼ੁਦ ਵੀ ਇਸ ਸਮੇਂ ਦੌਰਾਨ ਕਈ ਕਵਿਤਾਵਾਂ ਲਿਖੀਆਂ, ਪਰ ਜੋ ਨਵੀਂ ਰੂਹ ਸੰਦੇਸ਼ ਦੀਆਂ ਕਵਿਤਾਵਾਂ ਵਿਚ ਸੀ, ਉਸ ਵਿਚ ਉਹ ਨਹੀਂ ਸੀ। ਸਰੂਪ ਸਿਰਫ ਉਪਰਲੇ ਦ੍ਰਿਸ਼ ਦਾ ਵਰਨਣ ਕਰਦਾ ਸੀ। ਉਹ ਭਾਰੀ ਭਾਰੀ ਸ਼ਬਦਾਂ, ਅਨੂਠੇ ਅਲੰਕਾਰਾਂ ਤੇ ਉਪਮਾਵਾਂ ਦੀ ਵਰਤੋਂ ਨਾਲ ਗੱਲ ਨੂੰ ਖੂਬ ਫ਼ੈਲਾ ਦਿੰਦਾ ਸੀ। ਦ੍ਰਿਸ਼ ਦਾ ਵਿਸਤਾਰ ਕਵਿਤਾ ਵਿਚ ਵੀ ਆ ਜਾਵੇ ਤਾਂ ਉਹ ਉਸਨੂੰ ਆਪਣੀ ਯੋਗਤਾ ਤੇ ਸਫਲਤਾ ਸਮਝਦਾ ਸੀ। ਸੰਦੇਸ਼ ਇਹ ਕਵਿਤਾਵਾਂ ਸੁਣਦਾ ਤੇ ਹੌਲੀ ਜਿਹੀ ਮੁਸਕਰਾ ਦਿੰਦਾ।

"ਸਾਡਾ ਦੋਵਾਂ ਦਾ ਆਪੋ ਆਪਣਾ ਅੰਦਾਜ਼ ਹੈ।'' ਸਰੂਪ ਸੰਦੇਸ਼ ਦੀ ਮੁਸਕਰਾਹਟ ਦਾ ਉਤਰ ਦਿੰਦਾ।

"ਅਤੇ ਇਸ ਅੰਦਾਜ਼ ਵਿਚ ਉਹੀ ਫਰਕ ਹੈ ਜੋ ਮੇਰੀ ਤੇ ਤੇਰੀ ਡੀਲ ਵਿਚ......''

"ਵਾਹ, ਵਾਹ ! ਕਿਹੀ ਗੱਲ ਆਖੀ ਹੈ। ਤੇਰੇ ਚੁਟਕਲੇ ਵੀ ਤਾਂ ਤੇਰੀ ਕਵਿਤਾ ਵਾਂਗ

ਅਮਰ ਹੋ ਜਾਣਗੇ।''

ਇਸ ਤਰ੍ਹਾਂ ਹੱਸਦੇ ਬੋਲਦੇ ਤੇ ਖੁਸ਼ ਗੱਪੀਆਂ ਮਾਰਦੇ ਉਹ ਪਿੰਡ ਪਿੰਡ, ਜੰਗਲ ਜੰਗਲ ਕਈ ਸਾਲ ਭਰ ਚਲਦੇ ਰਹੇ ਤੇ ਮੰਜ਼ਲ ਸੀ ਕਿ ਦੁਮੇਲ ਵਾਂਗ ਅੱਗੇ ਹੀ ਅੱਗੇ ਵਧਦੀ ਜਾ ਰਹੀ ਸੀ। ਅੰਤ ਉਹ ਇਕ ਪਹਾੜ ਦੀ ਤਲਹਟੀ ਉਪਰ ਜਾ ਪੁਜੇ ਤੇ ਇਕ ਦੁਰਾਹੇ ਉਪਰ ਰੁਕ ਗਏ।

ਇਕ ਬੰਨੇ ਪਗਡੰਡੀ ਸੀ ਜੋ ਵਲ ਖਾਂਦੀ ਹੋਈ ਪਹਾੜ ਉਤੇ ਚੜ੍ਹਦੀ ਸੀ ਤੇ ਪਹਾੜ ਉਪਰ ਘਣਾ ਜੰਗਲ ਸੀ ਜਿਸ ਵਿਚ ਕੰਡੇਦਾਰ ਝਾੜੀਆਂ ਸਨ, ਸੱਪ, ਵਿਛੂ ਤੇ ਸ਼ੇਰ ਚੀਤਿਆਂ ਦੇ ਹੋਣ ਦੀ ਵੀ ਸੰਭਾਵਨਾ ਸੀ। ਇਸ ਲਈ ਪਗਡੰਡੀ ਤੇ ਚਲਦੇ ਹੋਏ ਜੰਗਲ ਵਿਚ ਘੁਸਣਾ ਜਾਨ ਤਲੀ ਉਪਰ ਧਰਨ ਵਾਲੀ ਗੱਲ ਸੀ।

ਦੂਜੇ ਪਾਸੇ ਸਾਫ ਸੁਥਰੀ ਸੜਕ ਸੀ ਤੇ ਥੋੜੀ ਹੀ ਦੂਰ ਪਹਾੜ ਉਪਰ ਸੰਗਮਰਮਰ ਦਾ ਸਫੇਦ ਸੁੰਦਰ ਭਵਨ ਵਿਖਾਈ ਦੇ ਰਿਹਾ ਸੀ।

ਸੂਰਜ ਡੁਬਣ ਵਾਲਾ ਸੀ ਤੇ ਪੰਛੀ ਆਪਣੇ ਆਲ੍ਹਣਿਆਂ ਵਲ ਪਰਤ ਰਹੇ ਸਨ। ਹੁਣ ਸੰਦੇਸ਼ ਤੇ ਸਰੂਪ ਨੇ ਫੈਸਲਾ ਇਹ ਕਰਨਾ ਸੀ ਕਿ ਪਗਡੰਡੀ ਉਤੇ ਚਲਦੇ ਹੋਏ ਜੰਗਲ ਵਿਚ ਘੁਸਣ ਜਾਂ ਸੜਕ ਫੜਕੇ ਇਸ ਸਫੇਦ ਸੁੰਦਰ ਭਵਨ ਵਿਚ ਪੁਜਣ ਜਿਸਨੂੰ ਸੂਰਜ ਦੀਆਂ ਆਖਰੀ ਕਿਰਨਾਂ ਨੇ ਖੂਬ ਜਗਮਗਾ ਦਿੱਤਾ ਸੀ?

''ਆਉ ਇਸ ਭਵਨ ਨੂੰ ਵੇਖੀਏ'', ਸਰੂਪ ਨੇ ਤਜਵੀਜ਼ ਰੱਖੀ।

''ਪਰ...........'' ਸੰਦੇਸ਼ ਨੇ ਸ਼ੰਕਾ ਪ੍ਰਗਟ ਕੀਤਾ।

''ਪਰ ਪੁਰ ਫਿਰ ਵੇਖੀ ਜਾਵੇਗੀ, ਪਹਿਲਾਂ ਇਹ ਸੁੰਦਰ ਭਵਨ ਤਾਂ ਵੇਖ ਲਈਏ'',ਸਰੂਪ ਬੋਲਿਆ ਤੇ ਕਿਹਾ ''ਸੰਭਵ ਹੈ ਇਹ ਸੜਕ ਹੀ ਸੱਚ ਵਲ ਜਾਂਦੀ ਹੋਵੇ, ਬੇਕਾਰ ਕਸ਼ਟ ਸਹਿਣ ਦਾ ਕੀ ਲਾਭ?''

ਇਸੇ ਸਮੇਂ ਇਕ ਅਧੇੜ ਉਮਰ ਪੇਂਡੂ ਪਗਡੰਡੀ ਵਾਲੇ ਪਾਸਿਉਂ ਪਹਾੜ ਤੋਂ ਉਤਰਦਾ ਹੋਇਆ ਉਧਰ ਆ ਨਿਕਲਿਆ। ਉਸਦੇ ਚਿਹਰੇ ਉਪਰ ਥਕਾਵਟ ਤੇ ਧੂੜ ਸੀ, ਪਰ ਅੱਖਾਂ ਦੀ ਚਮਕ ਤੇ ਮੋਢੇ ਉਪਰ ਕੁਦਾਲ ਇਕ ਦ੍ਰਿੜ ਨਿਸਚੇ ਦਾ ਪਤਾ ਦਿੰਦੀ ਸੀ।

''ਇਹ ਸੜਕ ਕਿਥੇ ਜਾਂਦੀ ਹੈ?'' ਸਰੂਪ ਨੇ ਉਸਦੇ ਨੇੜੇ ਆਉਂਦੇ ਹੀ ਪੁਛਿਆ।

''ਉਥੇ''। ਪੇਂਡੂ ਨੇ ਭਵਨ ਵੱਲ ਇਸ਼ਾਰਾ ਕੀਤਾ।

''ਤੇ ਇਹ ਪਗਡੰਡੀ?'' ਸੰਦੇਸ਼ ਬੋਲਿਆ।

ਉਧੇੜ ਉਮਰ ਦੇ ਪੇਂਡੂ ਨੇ ਇਕ ਪਲ ਸੰਦੇਸ਼ ਵਲ ਖੂਬ ਧਿਆਨ ਨਾਲ ਵੇਖਿਆ ਤੇ ਪੁਛਿਆ, ''ਤੁਸਾਂ ਜਾਣਾ ਕਿਥੇ ਹੈ?''

''ਅਸੀਂ......ਅਸੀਂ ਸੱਚ ਦੀ ਖੋਜ ਵਿਚ ਨਿਕਲੇ ਹਾਂ।''

''ਤਦ ਵਧਦੇ ਚਲੋ।'' ਪੇਂਡੂ ਨੇ ਪਗਡੰਡੀ ਵਲ ਇਸ਼ਾਰਾ ਕੀਤਾ ਤੇ ਕਿਹਾ, ''ਨੇੜੇ ਹੀ ਮਿਲ ਜਾਵੇਗਾ, ਮੈਂ ਸਦੀਆਂ ਤੋਂ ਸੱਚ ਦਾ ਹੀ ਰਾਹ ਪੱਧਰਾ ਕਰ ਰਿਹਾ ਹਾਂ।''

''ਇਹ ਅਨਪੜ੍ਹ ਸਾਨੂੰ ਐਵੇਂ ਬਹਿਕਾ ਰਿਹਾ ਹੈ, ਇਸ ਦੀਆਂ ਗੱਲਾਂ ਵਿਚ ਨਾ ਆਉਣਾ।'' ਸਰੂਪ ਨੇ ਕਿਹਾ ਤੇ ਉਹ ਸੰਦੇਸ਼ ਨੂੰ ਮੋਢੇ ਤੋਂ ਫੜਕੇ ਖਿਚਦਾ ਹੋਇਆ ਸੜਕ ਵਲ ਵਧਿਆ।

ਪੇਂਡੂ ਨੇ ਸਰੂਪ ਵਲ ਵੇਖਿਆ ਤੇ ਉਸਦੇ ਅਟੁਟ ਹਾਸੇ ਨੇ ਜੰਗਲ ਦੇ ਵਿਸ਼ਾਲ ਅਸੀਮ ਖਿਲਾਅ ਨੂੰ ਭਰ ਦਿੱਤਾ।

ਭਵਨ ਦੇ ਦੁਆਰ ਉਤੇ ਇਕ ਕੋਮਲ ਅੰਗੀ ਮੁਟਿਆਰ ਨੇ ਉਹਨਾਂ ਦਾ ਇਉਂ ਨਿੱਘਾ ਸੁਆਗਤ ਕੀਤਾ ਜਿਵੇਂ ਉਹ ਪਹਿਲਾਂ ਤੋਂ ਹੀ ਉਹਨਾਂ ਦੀ ਉਡੀਕ ਕਰ ਰਹੀ ਹੋਵੇ।

ਮਹੱਲ ਬਹੁਤ ਵਿਸ਼ਾਲ ਸੀ ਤੇ ਅੰਦਰੋਂ ਖੂਬ ਸਜਿਆ ਹੋਇਆ ਸੀ, ਐਸ਼ ਤੇ ਆਰਾਮ ਦਾ ਸਭ ਸਾਮਾਨ ਮੌਜੂਦ ਸੀ। ਨੌਕਰ ਚਾਕਰ ਤੇ ਦਾਸ ਦਾਸੀਆਂ ਦੀ ਵੀ ਘਾਟ ਨਹੀਂ ਸੀ। ਉਸ ਮੁਟਿਆਰ ਦੇ, ਜਿਸ ਨੇ ਉਹਨਾਂ ਦਾ ਸੁਆਗਤ ਕੀਤਾ ਸੀ, ਹਰ ਹੁਕਮ ਦਾ ਪਾਲਣ ਇਉਂ ਹੁੰਦਾ ਸੀ ਜਿਵੇਂ ਉਹ ਉਥੋਂ ਦੀ ਮਹਾਰਾਣੀ ਹੋਵੇ।

ਸੰਦੇਸ਼ ਤੇ ਸਰੂਪ ਇਹ ਠਾਠ ਦੇਖ ਕੇ ਦੰਗ ਰਹਿ ਗਏ। ਮੁਟਿਆਰ ਨੇ ਉਹਨਾਂ ਦੇ ਸੁਆਗਤ ਵਿਚ ਕੋਈ ਕਸਰ ਬਾਕੀ ਨਾ ਛੱਡੀ। ਸ਼ਰਾਬ ਤੇ ਨਾਚ ਦੀ ਮਹਿਫਲ ਜੰਮੀ ਜੋ ਰਾਤ ਨੂੰ ਦੇਰ ਤਕ ਚਲਦੀ ਰਹੀ। ਪੀ ਖਾ ਕੇ ਬਿਸਤਰ ਉਪਰ ਲੇਟੇ ਤਾਂ ਉਹਨਾਂ ਨੂੰ ਆਪਣੀ ਹੋਸ਼ ਨਹੀਂ ਸੀ।

"ਜਿਉਂਦੇ ਜੀਅ ਸਵਰਗ ਵਿਚ ਪਹੁੰਚ ਗਏ ਹਾਂ", ਸਵੇਰੇ ਉਠ ਕੇ ਸਰੂਪ ਨੇ ਕਿਹਾ।

"ਇਸ ਵਿਚ ਕੀ ਸ਼ੱਕ ਹੈ", ਸੰਦੇਸ਼ ਨੇ ਸਮਰਥਨ ਕੀਤਾ।

"ਅਸਲ ਵਿਚ ਇਹ ਸਾਡੇ ਤਪ ਤੇ ਤਿਆਗ ਦਾ ਫਲ ਹੈ। ਅਸੀਂ ਉਥੋਂ ਨਾ ਚਲਦੇ ਤਾਂ ਇਹ ਜ਼ਿੰਦਗੀ ਜੀਣ ਲਈ ਕਿਵੇਂ ਮਿਲਦੀ ?" ਸਰੂਪ ਨੇ ਮੁਸਕਰਾ ਕੇ ਅੰਤਰੀਵੀ ਪ੍ਰਸੰਨਤਾ ਨੂੰ ਪ੍ਰਗਟ ਕੀਤਾ ਤੇ ਫਿਰ ਅੱਗੇ ਕਿਹਾ, "ਇਸ ਤੋਂ ਵੱਡਾ ਸੱਚ ਕੀ ਹੋਵੇਗਾ, ਤੂੰ ਐਵੇਂ ਹੀ ਜੰਗਲ ਵਿਚ ਭਟਕ ਜਾਣਾ ਚਾਹੁੰਦਾ ਸੈਂ।"

ਹੁਣ ਇਸ ਸਵਰਗ ਤੋਂ ਕੌਣ ਜਾਏ ? ਦਿਨ ਤੇ ਦਿਨ ਬੀਤਣ ਲੱਗੇ। ਹਰ ਰੋਜ਼ ਮਹਿਫਲ ਜੰਮਦੀ ਸੀ। ਸੰਦੇਸ਼ ਤੇ ਸਰੂਪ ਦੀ ਹਰ ਫਰਮਾਇਸ਼ ਬੁਲ੍ਹ ਹਿਲਾਉਂਦਿਆਂ ਹੀ ਪੂਰੀ ਹੋ ਜਾਂਦੀ ਸੀ। ਭਵਨ ਦੀ ਮਾਲਕਣ ਮੁਟਿਆਰ ਸੁੰਦਰ ਹੋਣ ਤੋਂ ਬਿਨਾਂ ਪੜ੍ਹੀ ਲਿਖੀ ਸ਼ਿਸ਼ਟ ਤੇ ਸਭਯ ਨਾਰੀ ਸੀ। ਬੋਲ ਇੰਨਾ ਮਧੁਰ ਕਿ ਉਸ ਦੇ ਬੋਲਣ ਨਾਲ ਕੰਨਾਂ ਵਿਚ ਰਸ ਘੁਲਦਾ ਤੇ ਰੂਹ ਤਕ ਇਕ ਵਰਨਣ ਰਹਿਤ ਮਿਠਾਸ ਨਾਲ ਭਰ ਜਾਂਦੀ ਸੀ। ਉਸ ਦੇ ਨਾਲ ਉਠਣਾ ਬੈਠਣਾ ਗਲ-ਬਾਤ ਕਰਨਾ ਹੀ ਆਪਣੇ ਆਪ ਵਿਚ ਉਲਾਸ ਤੇ ਅਨੰਦ ਦੀ ਗੱਲ ਸੀ।

"ਗੁਸਤਾਖੀ ਮੁਆਫ, ਮੇਰੇ ਖਿਆਲ ਵਿਚ ਤੁਹਾਡਾ ਨਾਉਂ ਮੋਹਣੀ ਹੈ", ਸਰੂਪ ਨੇ ਮੁਟਿਆਰ ਨੂੰ ਕਿਹਾ।

"ਗੁਸਤਾਖੀ ਕਰੋਗੇ ਤਾਂ ਕਦਾਚਿਤ ਮੁਆਫ ਨਹੀਂ ਹੋਵੇਗੀ। ਪਰ ਮੇਰਾ ਨਾਉਂ ਮੋਹਣੀ ਨਹੀਂ ਮਾਇਆ ਹੈ।" ਮੁਟਿਆਰ ਨੇ ਮੁਸਕਰਾਉਂਦਿਆਂ ਉਤਰ ਦਿੱਤਾ।

"ਮੋਹਣੀ ਤੇ ਮਾਇਆ ਇਕ ਹੀ ਗੱਲ ਹੈ, ਮੇਰਾ ਜੋ ਮਤਲਬ ਸੀ ਉਹ ਤੁਸਾਂ ਸਮਝ ਹੀ ਲਿਆ ਹੋਵੇਗਾ।"

"ਜੀ ਨਹੀਂ, ਬੁਝਾਰਤਾਂ ਬੁਝਣੀਆਂ ਮੈਂ ਨਹੀਂ ਸਿਖੀਆਂ।"

"ਮੋਹਣੀ ਦੁਆਰਾ ਮੋਹੇ ਜਾਣਾ ਜਾਂ ਮਾਇਆ ਹੱਥੋਂ ਠੱਗੇ ਜਾਣਾ ਬੁਝਾਰਤ ਨਹੀਂ, ਇਕ ਖੁਲ੍ਹੀ ਹਕੀਕਤ ਹੈ।"

"ਤੁਹਾਨੂੰ ਠੱਗੇ ਜਾਣ ਦੀ ਸ਼ਿਕਾਇਤ ਤਾਂ ਨਹੀਂ।"

"ਵਾਹ, ਸ਼ਕਾਇਤ ਕੀ ਹੋਵੇਗੀ। ਇਹ ਤਾਂ ਸਾਡੀ ਖੁਸ਼ਕਿਸਮਤੀ ਹੈ ਤੇ ਏਸੇ ਲਈ ਤਾਂ ਏਥੋਂ ਜਾਣ ਨੂੰ ਜੀਅ ਨਹੀਂ ਕਰਦਾ।"

"ਜਾਣ ਦੀ ਜ਼ਰੂਰਤ ਕੀ ਹੈ ?" ਮਾਇਆ ਨੇ ਉਤਰ ਦਿਤਾ ਤੇ ਪਰਤ ਕੇ ਸੰਦੇਸ਼ ਵਲ ਵੇਖਦੇ ਹੋਏ ਕਿਹਾ, "ਤੁਸਾਂ ਲੋਕਾਂ ਦੀ ਮੌਜੂਦਗੀ ਮੇਰੇ ਲਈ ਖੁਸ਼ੀ ਤੇ ਫ਼ਖ਼ਰ ਦੀ ਗੱਲ ਹੈ। ਮੈਂ ਚਾਹੁੰਦੀ ਹਾਂ ਕਿ ਜ਼ਿੰਦਗੀ ਕਿਆਮਤ ਤਕ ਇਸੇ ਤਰ੍ਹਾਂ ਤੁਸਾਂ ਲੋਕਾਂ ਦੀ ਸੰਗਤ ਵਿਚ ਗੁਜ਼ਰੇ।"

"ਕਿਆਮਤ ਦੀ ਕੀ ਮਜਾਲ ਕਿ ਤੁਹਾਡੇ ਇਸ ਮਹੱਲ ਵਿਚ ਕਦਮ ਵੀ ਰੱਖੇ।" ਸੰਦੇਸ਼ ਨੇ ਨਜ਼ਰਾਂ ਉਪਰ ਚੁਕ ਕੇ ਹੌਲੀ ਜਿਹੀ ਕਿਹਾ। ਸਰੂਪ ਤੇ ਮਾਇਆ ਦੋਨੋਂ ਖਿੜ ਖਿੜ ਕੇ ਹੱਸ ਪਏ।

ਦਿਨ, ਹਫਤੇ ਤੇ ਮਹੀਨੇ ਆਰਾਮ ਨਾਲ ਗੁਜ਼ਰਦੇ ਗਏ। ਕਦੇ ਕਦੇ ਸੰਦੇਸ਼ ਬਹਿਕ ਜਾਂਦਾ ਤੇ ਉਹ ਇਕਦਮ ਇਉਂ ਉਠ ਖੜਾ ਹੁੰਦਾ ਜਿਵੇਂ ਹੁਣੇ ਸਿਰ ਦੀਵਾਰ ਨਾਲ ਪਟਕ ਦੇਵੇਗਾ।

"ਕੀ ਗੱਲ ਹੈ" ਸਰੂਪ ਪੁੱਛਦਾ।

"ਹੁਣ ਅਸੀਂ ਏਥੋਂ ਚਲੀਏ।" ਸੰਦੇਸ਼ ਆਖਦਾ।

"ਹੁਣੇ, ਕਾਹਲ ਕੀ ਹੈ ? ਇਹ ਐਸ਼, ਇਹ ਆਰਾਮ ਹੋਰ ਕਿਥੇ ਨਸੀਬ ਹੋਵੇਗਾ।" ਸਰੂਪ ਉਤਰ ਦਿੰਦਾ ਤੇ ਫਿਰ ਜਾਮ ਉਸ ਵਲ ਸਰਕਾ ਕੇ ਕਹਿੰਦਾ, "ਸੁਣਿਆ ਨਹੀਂ, ਸੁਰਾ ਤੇ ਸੁੰਦਰੀ ਦੀ ਸੰਗਤ ਹੀ ਤਾਂ ਜੀਵਨ ਹੈ।"

ਸੰਦੇਸ਼ ਸੋਚ ਵਿਚ ਡੁਬ ਜਾਂਦਾ, ਕੁਝ ਦੇਰ ਇਉਂ ਹੀ ਡੁਬਿਆ ਰਹਿੰਦਾ ਤੇ ਫਿਰ ਜਾਮ ਚੁਕ ਕੇ ਹੌਲੀ ਹੌਲੀ ਪੀਣ ਲੱਗਦਾ।

"ਮਾਇਆ, ਸੰਦੇਸ਼ ਦਾ ਮਨ ਬਹਿਲਾਉ। ਉਸ ਦੀ ਤਬੀਅਤ ਕੁਝ ਉਚਾਟ ਹੈ।" ਸਰੂਪ ਮੁਟਿਆਰ ਨੂੰ ਇਕੱਲਤਾ ਵਿਚ ਕਹਿੰਦਾ।

ਮੁਟਿਆਰ ਆਪਣੇ ਰੂਪ ਦਾ ਜਾਦੂ ਪਾਉਂਦੀ।

ਸੰਦੇਸ਼ ਦੀ ਤਬੀਅਤ ਟਿਕਾਣੇ ਆਉਂਦੀ ਤੇ ਫਿਰ ਕੁਝ ਦਿਨ ਖਾਮੋਸ਼ੀ ਤੇ ਚੈਨ ਨਾਲ ਗੁਜ਼ਰਦੇ।

"ਸਰੂਪ ਤੂੰ ਆਪ ਤਬਾਹ ਹੋਇਆ ਤੇ ਨਾਲ ਮੈਨੂੰ ਵੀ ਤਬਾਹ ਕਰ ਦਿੱਤਾ।" ਆਖਰ ਇਕ ਦਿਨ ਸੰਦੇਸ਼ ਨੇ ਦ੍ਰਿੜ ਆਵਾਜ਼ ਵਿਚ ਕਿਹਾ ਤੇ ਕਰੋਧ ਭਰੀ ਨਜ਼ਰ ਸਰੂਪ ਉਤੇ ਸੁਟੀ।

"ਮੇਰੇ ਦੋਸਤ, ਤੂੰ ਖਾਹਮਖਾਹ ਪਰੇਸ਼ਾਨ ਹੋ ਰਿਹਾ ਹੈਂ।" ਸਰੂਪ ਨੇ ਸੰਦੇਸ਼ ਦੇ ਮੋਢੇ ਉਤੇ ਹੱਥ ਰਖਿਆ ਅਤੇ ਸਦਾ ਵਾਂਗ ਹੱਸ ਕੇ ਗੱਲ ਟਾਲ ਦੇਣੀ ਚਾਹੀ, "ਬੇਚੈਨੀ ਤੇਰਾ ਸੁਭਾਅ ਬਣ ਚੁਕੀ ਹੈ। ਉਂਜ ਹੈ ਵੀ ਠੀਕ, ਕਵੀ ਜੇ ਬੇਚੈਨ ਨਾ ਹੋਵੇ ਤਾਂ ਕਵੀ ਹੋ ਹੀ

ਨਹੀਂ ਸਕਦਾ।"

ਇਸ ਤੋਂ ਪਿਛੋਂ ਉਹ ਖਿੜ ਖਿੜਾਕੇ ਹੱਸ ਪਿਆ।

ਉਸੇ ਸਮੇਂ ਮਾਇਆ ਆ ਗਈ,ਉਸ ਨੇ ਇਕ ਅਰਥ ਪੂਰਨ ਨਿਗਾਹ ਦੋਹਾਂ ਉਤੇ ਸੁੱਟੀ ਤੇ ਉਹ ਖਾਸ ਅੰਦਾਜ਼ ਵਿਚ ਮੁਸਕਰਾਈ।

"ਪੁਛ ਦੇਖ, ਇਹ ਵੀ ਮੇਰੀ ਗੱਲ ਦਾ ਸਮਰਥਨ ਕਰਨਗੇ।" ਮਾਇਆ ਦੀ ਨਿਗਾਹ ਤੇ ਮੁਸਕਰਾਹਟ ਨੇ ਜੋ ਇਕ ਬਚਿਤਰ ਸਥਿਤੀ ਪੈਦਾ ਕਰ ਦਿੱਤੀ ਸੀ ਉਸ ਤੋਂ ਉਭਰਨ ਲਈ ਸਰੂਪ ਨੇ ਆਪਣੇ ਸਾਥੀ ਨੂੰ ਕਿਹਾ ਤੇ ਫਿਰ ਉਸ ਮਾਇਆ ਨੂੰ ਸੰਬੋਧਨ ਕੀਤਾ। "ਮੈਂ ਹੁਣੇ ਸੰਦੇਸ਼ ਭਾਈ ਨੂੰ ਕਹਿ ਰਿਹਾ ਸੀ ਕਿ ਕਵੀ ਜੇ ਬੇਚੈਨ ਨਾ ਹੋਵੇ ਤਾਂ ਕਵੀ ਹੋ ਹੀ ਨਹੀਂ ਸਕਦਾ।"

"ਤੁਸਾਂ ਦਰੁਸਤ ਫੁਰਮਾਇਆ। ਕਵੀ ਆਪਣੀ ਆਤਮਾ ਦੀ ਬੇਚੈਨੀ ਨੂੰ ਹੀ ਕਵਿਤਾ ਦਾ ਰੂਪ ਪਰਦਾਨ ਕਰਦਾ ਹੈ।" ਮਾਇਆ ਨੇ ਉਤਰ ਦਿੱਤਾ।

"ਤੇ ਬੇਚੈਨੀ ਸਾਡੇ ਦੋਸਤ ਸੰਦੇਸ਼ ਦਾ ਸੁਭਾਅ ਬਣ ਚੁਕੀ ਹੈ", ਸਰੂਪ ਨੇ ਉਂਗਲੀ ਹਿਲਾਕੇ ਖਾਸ ਅੰਦਾਜ਼ ਨਾਲ ਕਿਹਾ।

"ਪਰ ਤੁਹਾਡਾ ਤਾਂ ਨਹੀਂ ?" ਮਾਇਆ ਨੇ ਆਪਣੀਆਂ ਖੂਬਸੂਰਤ ਪੁਤਲੀਆਂ ਘੁਮਾ ਕੇ ਝਟ ਪੁਛਿਆ।

ਸਰੂਪ ਚੁੱਪ। ਉਸਦਾ ਸਿਰ ਖੀਣਤਾ ਨਾਲ ਝੁਕ ਗਿਆ। ਪਰ ਮਾਇਆ ਖਾਸ ਅੰਦਾਜ਼ ਨਾਲ ਮੁਸਕਰਾਈ ਤੇ ਸੰਦੇਸ਼ ਨੇ ਨਜ਼ਰ ਚੁਕਕੇ ਉਸ ਵਲ ਵੇਖਿਆ।

ਸ਼ਾਮ ਨੂੰ ਸੰਦੇਸ਼ ਤੇ ਸਰੂਪ ਟਹਿਲਣ ਨਿਕਲੇ। ਸੂਰਜ ਡੁਬਣ ਦਾ ਦ੍ਰਿਸ਼ ਬੜਾ ਹੀ ਸੁੰਦਰ ਸੀ। ਸਾਹਮਣੇ ਪਹਾੜੀ ਉਪਰ ਲਾਲੀ ਨਾਚ ਕਰ ਰਹੀ ਸੀ। ਪਰ ਸੰਦੇਸ਼ ਇਹ ਸਭ ਨਹੀਂ ਦੇਖ ਰਿਹਾ ਸੀ। ਉਹ ਆਪਣੇ ਆਪ ਵਿਚ ਗੁੰਮ ਸੁੰਮ ਜਿਹਾ ਚੁਪ ਚਾਪ ਚਲ ਰਿਹਾ ਸੀ। ਉਸਦੀਆਂ ਅੱਖਾਂ ਵਿਚ ਤੇ ਚਿਹਰੇ ਉਪਰ ਗੰਭੀਰਤਾ ਪਹਿਲਾਂ ਨਾਲੋਂ ਕੁਝ ਵਧੇਰੇ ਡੂੰਘੀ ਹੋ ਗਈ ਸੀ। ਸਰੂਪ ਨੇ ਵੀ ਇਸ ਗੱਲ ਨੂੰ ਭਾਪ ਲਿਆ। ਉਸ ਨੇ ਆਪਣੇ ਸੁਭਾਅ ਅਨੁਸਾਰ ਉਚੀ ਆਵਾਜ਼ ਵਿਚ ਸਾਹਮਣੇ ਵਾਲੇ ਦ੍ਰਿਸ਼ ਦੀ ਪ੍ਰਸ਼ੰਸਾ ਕਰਨੀ ਸ਼ੁਰੂ ਕਰ ਦਿਤੀ। ਜਿਸ ਗੰਭੀਰ ਮਾਨਸਕ ਸਥਿਤੀ ਤੋਂ ਉਹ ਡਰ ਰਿਹਾ ਸੀ, ਮਿੱਤਰ ਨੂੰ ਉਸ ਚੋਂ ਕਢਣ ਦਾ ਬਹੁਤ ਯਤਨ ਕੀਤਾ। ਪਰ ਸੰਦੇਸ਼ ਚੁੱਪ ਤੇ ਗੰਭੀਰ ਹੀ ਬਣਿਆ ਰਿਹਾ।

ਉਹ ਟਹਿਲਦੇ ਟਹਿਲਦੇ ਇਕ ਚਟਾਨ ਉਪਰ ਪਹੁੰਚੇ, ਜਿਸ ਦੇ ਦੂਸਰੇ ਬੰਨੇ ਭਿਅੰਕਰ ਖੱਡ ਸੀ। ਹਨੇਰਾ ਵਧਦਾ ਜਾ ਰਿਹਾ ਸੀ। ਇਥੇ ਪਹੁੰਚਕੇ ਸਰੂਪ ਵੀ ਇਕ ਦਮ ਚੁੱਪ ਹੋ ਗਿਆ ਤੇ ਦੋਵੇਂ ਦੋਸਤ ਕਿੰਨਾ ਚਿਰ ਖਾਮੋਸ਼ ਖੜੇ ਰਹੇ।

ਸੰਦੇਸ਼ ਦੂਰ ਹਨੇਰੇ ਵਲ ਝਾਕ ਰਿਹਾ ਸੀ ਤੇ ਸਰੂਪ ਦੀ ਨਿਗਾਹ ਸੰਦੇਸ਼ ਉਪਰ ਕੇਂਦ੍ਰਤ ਸੀ, ਜੋ ਸਥਿਰ ਤੇ ਸ਼ਾਂਤ ਖੜਾ ਸੀ।

ਸੰਦੇਸ਼ ਇਕਦਮ ਹਰਕਤ ਵਿਚ ਆਇਆ ਅਤੇ 'ਮਾਂ ਮਾਂ' ਚੀਕਦਾ ਹੋਇਆ ਖੱਡ ਵਿਚ ਕੁੱਦ ਪਿਆ।

ਖੱਡ ਬਹੁਤ ਡੂੰਘੀ ਸੀ। ਹੇਠਾਂ ਝਾਕਦਿਆਂ ਹੀ ਡਰ ਲੱਗਦਾ ਸੀ। ਸੰਦੇਸ਼ ਦਾ ਕਿਤੇ

ਪਤਾ ਨਹੀਂ ਸੀ, ਕੇਵਲ ਉਸ ਦੇ ਸ਼ਬਦ 'ਮਾਂ ਮਾਂ' ਫਿਜ਼ਾ ਵਿਚ ਗੂੰਜ ਰਹੇ ਸਨ।

ਸਰੂਪ ਮਹੱਲ ਵਿਚ ਇਕੱਲਾ ਮੁੜਿਆ। ਉਹ ਅਫਸੋਸ ਦੀ ਥਾਂ ਕਰੋਧ ਵਿਚ ਵਧੇਰੇ ਸੀ।

"ਤੁਸਾਂ ਮੇਰੇ ਦੋਸਤ ਦੀ ਜਾਨ ਲਈ ਹੈ",ਉਹ ਆਉਂਦਾ ਹੀ ਮਾਇਆ ਤੇ ਵਰ੍ਹ ਪਿਆ।

"ਤੁਹਾਡੇ ਦੋਸਤ ਦੀ ਜਾਨ।"

"ਹਾਂ, ਉਸ ਦੀ ਮੌਤ ਲਈ ਤੁਸੀਂ, ਕੇਵਲ ਤੁਸੀਂ ਜ਼ਿੰਮੇਂਵਾਰ ਹੋ", ਸਰੂਪ ਝੱਗ ਉੱਗਲ ਰਿਹਾ ਸੀ। ਮਾਇਆ ਖਿੜ ਖਿੜ ਕੇ ਹੱਸ ਪਈ।

"ਅੱਛਾ ਤੁਸੀਂ ਜ਼ਿਮੇਂਵਾਰੀ ਤੋਂ ਬਚਣ ਲਈ ਉਲਟਾ ਮੇਰਾ ਮਜ਼ਾਕ ਬਣਾ ਰਹੇ ਹੋ—ਪਰ.........!"

ਸਰੂਪ ਆਵੇਸ਼ ਤੇ ਕਰੋਧ ਕਾਰਨ ਵਾਕ ਪੂਰਾ ਨਾ ਕਰ ਸਕਿਆ।

"ਕਿਉਂ ਸਾਹਿਬ, ਮੈਂ ਤੁਹਾਨੂੰ ਸੱਦਾ ਦੇ ਕੇ ਬੁਲਾਇਆ ਸੀ ?" ਮਾਇਆ ਬੋਲੀ।

ਉਹ ਫਿਰ ਵੀ ਚੁੱਪ ਰਿਹਾ। ਹੁਣ ਉਸ ਦੀ ਜ਼ਬਾਨ ਬੰਦ ਹੋ ਚੁਕੀ ਸੀ।

"ਸੱਚ ਤੋਂ ਭੱਜ ਕੇ ਕਿਉਂ ਨਿਕਲ ਆਏ ਸੀ ? ਇਸ ਲਈ ਨਾ ਕਿ ਏਥੇ ਐਸ਼ ਕਰਨਾ ਚਾਹੁੰਦੇ ਸੀ ?" ਮਾਇਆ ਦਾ ਸੁੰਦਰ ਚਿਹਰਾ ਭਖ ਉਠਿਆ ਅਤੇ ਆਵਾਜ਼ ਤਿਖੀ ਤੇ ਭਾਰੀ। "ਉਹ ਜਿਸ ਨੂੰ ਸੱਚ ਦੀ ਭਾਲ ਸੀ ਮਰ ਗਿਆ ਤੇ ਤੂੰ ਐਸ਼ ਤੇ ਸ਼ੁਹਰਤ ਦਾ ਭੁੱਖਾ ਮੈਨੂੰ ਕੋਸਣ ਲਈ ਰਹਿ ਗਿਆ। ਤੇਰੀ ਏਥੇ ਕੋਈ ਥਾਂ ਨਹੀਂ, ਤੁਰੰਤ ਨਿਕਲ ਜਾਹ ਤੇ ਮੇਰੀ ਗੱਲ ਯਾਦ ਰੱਖ, ਜਿਸ ਆਦਮੀ ਦਾ ਚਰਿੱਤਰ ਨਹੀਂ, ਉਹ ਕਵੀ ਲੇਖਕ ਜਾਂ ਨੇਤਾ ਕੁਝ ਨਹੀਂ, ਮਹਿਜ਼ ਭੋਂਪੂ ਹੈ ਜਿੰਨਾ ਮਰਜ਼ੀ ਭੋਂਕੇ ਤੇ ਚੀਕੇ।" ਮਾਇਆ ਨੇ ਤਾੜੀ ਬਜਾਈ ਤੇ ਦੋ ਹੱਟੇ ਕੱਟੇ ਨੌਕਰਾਂ ਨੇ ਸਰੂਪ ਨੂੰ ਮਹਿਲ ਤੋਂ ਬਾਹਰ ਦਾ ਰਾਹ ਵਿਖਾਇਆ।

(ਨਵੀਨ ਸ਼ਾਹਦਰਾ, ਦਿੱਲੀ)



ਦਿਲਜੀਤ ਸਿੰਘ

# ਸਵੇਰ ਸ਼ਾਮ

## ਇਕ—

ਹਸਪਤਾਲ ਦੇ ਸਾਹਮਣੇ ਸੜਕ ਪਾਰ ਕਰਦਿਆਂ ਇੰਦਰਪਾਲ ਨੇ ਦਾਨਾ ਨੂੰ ਦੇਖ ਲਿਆ। ਉਹਦੀ ਆਵਾਜ਼ ਸੁਣ ਕੇ ਉਹ ਖਲੋ ਗਈ।

"ਪ੍ਰੋਫੈਸਰ ਹੋਰਾਂ ਨੂੰ ਹਸਪਤਾਲ 'ਚ ਦਾਖਲ ਕਰਾ ਦਿਤੈ ?"

ਇੰਦਰਪਾਲ ਨੇ ਬੜਾ ਗੰਭੀਰ ਬਣ ਕੇ ਪੁਛਿਆ। ਦਾਨਾ ਨੇ ਸਿਰ ਹਿਲਾ ਕੇ ਹਾਂ ਕਹੀ। ਉਹਦੇ ਕੁਝ ਹੋਰ ਕਹਿਣ ਤੋਂ ਪਹਿਲਾਂ ਹੀ ਇੰਦਰਪਾਲ ਨੇ ਸਾਰੀਆਂ ਗੱਲਾਂ ਦੁਹਰਾਣੀਆਂ ਸ਼ੁਰੂ ਕਰ ਦਿਤੀਆਂ ਜਿਹੜੀਆਂ ਉਹ ਉਹਨੂੰ ਖਤ 'ਚ ਲਿਖ ਚੁਕਾ ਸੀ...ਕਿ ਬੇਸ਼ਕ ਦਾਨਾ ਦਾ ਤਾਇਆ ਡਾਕਟਰ ਏ ਪਰ ਗੱਲ ਉਹਦੇ ਵਸੋਂ ਬਾਹਰ ਦੀ ਹੋ ਗਈ ਏ। ਇੰਦਰਪਾਲ ਦੱਸੀ ਗਿਆ ਕਿ ਕਿੰਜ ਇਕ ਰਾਤ ਪ੍ਰੋਫੈਸਰ ਹੋਰਾਂ ਦੀ ਹੌਲੀ ਹੌਲੀ ਵਿਲਕਨ ਦੀ ਆਵਾਜ਼ ਆਂਦੀ ਰਹੀ। ਖ਼ਤ ਵਿਚ ਇੰਦਰਪਾਲ ਨੇ ਏਸ ਅੱਗੇ ਹੋਰ ਵੀ ਬਹੁਤ ਕੁਝ ਲਿਖਿਆ ਸੀ ਕਿ ਉਹ ਸਾਰੀ ਰਾਤ ਸੌਂ ਨਾ ਸਕਿਆ। ਦਾਨਾ ਦੇ ਪਾਪਾ ਦੀ ਹਾਲਤ ਉਹਦੇ ਲਈ ਅਸਹਿ ਹੋ ਗਈ...

ਪਰ ਏਸ ਵੇਲੇ ਸੜਕ ਤੇ ਖੜ੍ਹਿਆਂ ਉਸਨੂੰ ਜਾਪਿਆ ਏਸ ਤਰ੍ਹਾਂ ਦੀਆਂ ਭਾਵੁਕ ਗੱਲਾਂ ਕਰਨੀਆਂ ਉਹਨੂੰ ਸ਼ੋਭਾ ਨਹੀਂ ਦੇਂਦੀਆਂ। ਉਂਝ ਵੀ ਗਲ-ਕੱਥ ਕਰਨ ਲਗਿਆਂ ਉਹ ਘਟ ਹੀ ਭਾਵੁਕ ਹੁੰਦਾ ਹੈ। ਤੇ ਜਦੋਂ ਦਾਨਾ ਉਹਨੂੰ ਉਹਦੇ ਖ਼ਤ ਦਸਦੀ ਹੈ, ਸ਼ਰਮਾ ਕੇ ਕਹਿੰਦਾ ਹੈ, "ਪਾੜ ਦੇ।" ਦਾਨਾ ਨੂੰ ਇਹ ਗਲ ਚੰਗੀ ਨਹੀਂ ਲਗਦੀ। ਇੰਦਰਪਾਲ ਦੇ ਲੰਮੇ ਲੰਮੇ ਉਪਭਾਵੁਕਤਾ ਨਾਲ ਭਰੇ ਖ਼ਤ ਉਹਨੂੰ ਬੜੇ ਚੰਗੇ ਲਗਦੇ ਹਨ।

ਇੰਦਰਪਾਲ ਦੀਆਂ ਗੱਲਾਂ ਨੂੰ ਅਣਸੁਣਿਆ ਕਰ ਕੇ ਦਾਨਾ ਬੋਲੀ, "ਘਰੋਂ ਕੁਝ ਚੀਜ਼ਾਂ ਲਿਆਣੀਆਂ ਹਨ। ਪਾਪਾ ਨੂੰ ਅਪਰੇਸ਼ਨ ਥੀਏਟਰ ਲੈ ਗਏ ਨੇ।" ਇਹ ਕਹਿ ਕੇ ਉਸ

ਜਾਣਾ ਚਾਹਿਆ।

ਇੰਦਰਪਾਲ ਨੂੰ ਇਹ ਰਵੱਈਆ ਚੁਭਿਆ।

"ਤੂੰ ਹੁਣ ਕਿੱਧਰ ਜਾ ਰਿਹੈਂ ?"

ਦਾਨਾ ਦੀ ਇਹ ਗਲ ਸੁਣ ਕੇ ਉਹਨੂੰ ਲਗਾ ਉਹ ਉਸ ਤੋਂ ਪਿਛਾ ਛੁਡਾਣਾ ਚਾਹੁੰਦੀ ਹੈ। ਕੋਈ ਹੋਰ ਵੇਲਾ ਹੁੰਦਾ ਤਾਂ ਉਹ ਉਸਦੇ ਨਾਲ ਲੜ ਪੈਂਦਾ। ਆਪਣੇ ਭਾਵਾਂ ਨੂੰ ਛੁਪਾਂਦਿਆਂ ਤੇ ਆਵਾਜ਼ 'ਚ ਉਹਦੇ ਪਾਪਾ ਲਈ ਚਿੰਤਾ ਭਰਦਿਆਂ ਉਹ ਝਟ ਬੋਲਿਆ, "ਕਿਧਰੇ ਵੀ ਨਹੀਂ। ਦਫਤਰੋਂ ਨਿਕਲ ਕੇ ਸਿੱਧਾ ਏਸੇ ਪਾਸੇ ਆ ਰਿਹਾ ਹਾਂ।" ਏਨਾ ਕਹਿ ਕੇ ਉਹ ਚੁਪ ਹੋ ਗਿਆ। ਉਸ ਮਹਿਸੂਸ ਕੀਤਾ...ਅਜ ਸ਼ਾਮ ਵੀ ਉਹਨੂੰ ਦਾਨਾ ਦੇ ਪਾਪਾ ਨੂੰ ਦੇਖਣ ਜਾਣਾ ਚਾਹੀਦਾ ਸੀ।

ਉਹ ਰੋਜ਼ ਸ਼ਾਮ ਨੂੰ ਦਫਤਰੋਂ ਸਿੱਧਾ ਆਪਣੇ ਘਰ ਜਾਂਦਾ ਸੀ। ਰਾਹ 'ਚ ਪਹਿਲਾਂ ਉਹ ਦਾਨਾ ਦੇ ਘਰ ਪੈਰ ਪਾਂਦਾ। ਸੌਣ ਵਾਲੇ ਕਮਰੇ ਦੇ ਨਿਘੇ ਵਾਤਾਵਰਨ 'ਚ ਇਕ ਸੁਹਣੀ ਜਿਹੀ ਲੇਫ ਲੈ ਕੇ ਪ੍ਰੋ: ਹਰੀ ਸਿੰਘ ਲੇਟਿਆ ਹੁੰਦਾ। ਬੜੇ ਸਤਿਕਾਰ ਨਾਲ ਇੰਦਰਪਾਲ ਪੁਛਦਾ, "ਕੀ ਹਾਲ ਏ ਪ੍ਰੋਫੈਸਰ ਸਾਹਬ ?" "ਠੀਕ ਏ।" ਪ੍ਰੋਫੈਸਰ ਹਮੇਸ਼ਾ ਇੰਜ ਬੋਲਦਾ ਜਿਵੇਂ ਗਲੋਂ ਫ਼ਾਹ ਲਾਹੁਣਾ ਹੋਏ। ਇੰਦਰਪਾਲ ਨੂੰ ਇਹ ਤਾਂ ਪਤਾ ਸੀ ਕਿ ਉਹ ਪ੍ਰੋਫੈਸਰ ਨੂੰ ਕਦੀ ਵੀ ਨਹੀਂ ਜਚਿਆ ਪਰ ਉਹ ਕਦੀ ਵੀ ਉਹਦੇ ਨੱਕ ਹੇਠ ਨਹੀਂ ਆਏਗਾ...ਏਸ ਬਾਰੇ ਉਹ ਸੋਚ ਵੀ ਨਹੀਂ ਸੀ ਸਕਦਾ। ਸੁਰਤ ਪੁਛਣ ਗਏ ਦੀ ਏਨੀ ਠੰਡੀ ਆਓ-ਭਗਤ !

ਆਖ਼ਰ ਉਹ ਐਮ.ਏ. ਪਾਸ ਏ, ਨੌਕਰੀ ਵੀ ਕਿਸੇ ਵੇਲੇ ਉਹਨੂੰ ਚੰਗੀ ਮਿਲ ਜਾਏਗੀ। ਰੰਗ ਦਾ ਵੀ ਉਹ ਕਾਲਾ ਨਹੀਂ। ਕੱਦ-ਕਾਠ ਵੀ ਚੰਗਾ ਏ। ਸਿਹਤ ਵੀ ਮਾੜੀ ਨਹੀਂ। ਦਾਨਾ ਨੂੰ ਤੇ ਉਸ ਦੀ ਦਿਖ ਬੜੀ ਚੰਗੀ ਲਗਦੀ ਏ।

ਫੇਰ ਇੰਦਰਪਾਲ ਸੋਚਦਾ ਏਸ ਅਧ-ਚਿਟੀ ਦਾੜ੍ਹੀ ਵਾਲੇ ਪ੍ਰੋਫੈਸਰ ਨੂੰ ਹੋਰ ਕੀ ਚਾਹੀਦੈ। ਇਕ ਦਿਨ ਉਹਦੀਆਂ ਗੱਲਾਂ ਸੁਣਕੇ ਉਹਦੇ ਵਿਆਹ ਤੇ ਨੌਕਰੀ ਵਾਸਤੇ ਪੜ੍ਹਨ ਦੇ ਖ਼ਿਆਲ ਉਤੇ ਉਹ ਏਨਾ ਹੱਸਿਆ ਏਨਾ ਹਸਿਆ ਕਿ ਇਹ ਵੀ ਭੁਲ ਗਿਆ ਕਿ ਉਹ ਬਿਮਾਰ ਏ ਤੇ ਉਹਦੇ ਢਿਡ 'ਚ ਲਗਾਤਾਰ ਪੀੜ ਹੋ ਰਹੀ ਏ। ਨਿਰਦਈ ਜਹੇ ਲਹਿਜੇ 'ਚ ਉਹਨੇ ਇੰਦਰਪਾਲ ਨੂੰ ਕਿਹਾ ਸੀ, "ਤੂੰ ਤੇ ਨਿਰਾ ਦੁਨਿਆਵੀ ਕਿਸਮ ਦਾ ਬੰਦਾ ਏਂ। ਕਿਤਾਬਾਂ ਵਿਚ ਕਿਹੜਾ ਰਸ ਛੁਪਿਆ ਹੋਇਐ...ਤੂੰ ਕੀ ਜਾਣੇ ?"

ਏਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਉਹ ਆਪਣੇ ਘਰ ਜਦੋਂ ਦਾਨਾ ਨੂੰ ਖ਼ਤ ਲਿਖਣ ਬੈਠਦਾ..ਉਹਦਾ ਜੀਅ ਕਰਦਾ ਖਰੀਆਂ ਖਰੀਆਂ ਸੁਣਾਏ ਪਰ ਉਸਨੂੰਉਹਦੇ ਲਈ ਅਥਾਹ ਪਿਆਰ ਤੇ ਉਸਦੇ ਪਾਪਾ ਲਈ ਆਦਰਸਤਿਕਾਰ ਦਾ ਪ੍ਰਗਟਾਵਾ ਕਰਨਾ ਪੈਂਦਾ। ਉਸਨੂੰ ਹਰਖ਼ਤ'ਚ ਉਹ ਲਿਖਦਾ ਕਿ ਸਵੇਰ ਸ਼ਾਮ ਮੈਂ ਤੇਰੇ ਘਰ ਜਾਂਦਾ ਹਾਂ। ਤੇਰੇ ਪਾਪਾ ਦੀ ਹਾਲਤ ਠੀਕ ਨਹੀਂ। ਤੈਨੂੰ ਆ ਜਾਣਾ ਚਾਹੀਦਾ ਹੈ। ਪੜ੍ਹਾਈ ਤੇ ਹੁੰਦੀ ਹੀ ਰਹੇਗੀ।

ਤੇ ਅਜ ਸ਼ਾਮ ਦਾਨਾ ਦੇ ਸਾਹਮਣੇ ਮਨ ਹੀ ਮਨ ਵਿਚ ਉਹ ਏਸ ਲਈ ਨਹੀਂ ਸੀ ਪਛਤਾ ਰਿਹਾ ਕਿ ਪ੍ਰੋਫੈਸਰ ਦੀ ਸੁਰਤ ਲੈਣ ਨਹੀਂ ਗਿਆ ਸਗੋਂ ਏਸ ਲਈ ਕਿ ਉਹ ਅੱਜ ਹੀ ਨਹੀਂ ਗਿਆ ਤੇ ਦਾਨਾ ਅਜ ਹੀ ਆ ਗਈ।

ਝਟ ਹੀ ਮਨ ਤੋਂ ਸਾਰਾ ਭਾਰ ਲਾਹ ਕੇ ਇੰਦਰਪਾਲ ਨੇ ਪੁਛਿਆ, "ਕਿਹੜੀ ਵਾਰਡ 'ਚ

ਨੇ ਤੇਰੇ ਪਾਪਾ ? ਮੈਂ ਹੋ ਆਵਾਂ ।'' ਉਹਨੂੰ ਲੱਗਾ ਏਸ ਤੋਂ ਛੁਟ ਉਹ ਹੋਰ ਹੁਣ ਗਲ ਵੀ ਕੀ ਕਰ ਸਕਦਾ ਹੈ ?

ਦਾਨਾ ਦੇ ਦੱਸਣ ਤੇ ਉਹ ਹਸਪਤਾਲ ਵਲ ਟੁਰ ਪਿਆ ਤੇ ਦਾਨਾ ਘਰ ਵਾਲੀ ਗਲੀ 'ਚ ਪੈ ਗਈ । ਉਹ ਸੋਚੀ ਜਾ ਰਹੀ ਸੀ ਚੰਗੀ ਢਿਡ ਪੀੜ ਏ ਜਿਹੜੀ ਪਿਛਾ ਹੀ ਨਹੀਂ ਛਡਦੀ। ਗੱਲ ਕਿੰਨੀ ਗੰਭੀਰ ਹੋ ਗਈ ਏ । ਅਜ ਅਪਰੇਸ਼ਨ ਹੋਏਗਾ । ਵਾਹਿਗੁਰੂ...ਵਾਹਿਗੁਰੂ ।

ਇੰਦਰਪਾਲ ਦੀਆਂ ਕਈ ਗੱਲਾਂ ਉਹਨੂੰ ਕੁਵੇਲੀਆਂ ਲਗੀਆਂ । ਕਦੀ ਇਹਨਾਂ ਗੱਲਾਂ ਦੀ ਰੜਕ ਮਹਿਸੂਸਦੀ ਤੇ ਕਦੀ ਪਾਪਾ ਬਾਰੇ ਸੋਚਦੀ ਉਹ ਘਰ ਵਲ ਟੁਰੀ ਗਈ । ਚੁਪ-ਚੁਪੀਤੀ ।

ਹਸਪਤਾਲ ਦੀ ਡਿਓੜੀ 'ਚ ਇੰਦਰਪਾਲ ਰੁਕ ਗਿਆ। ਸੋਚਣ ਲਗਾ ਦਾਨਾ ਦੇ ਪਾਪਾ ਨੂੰ ਤੇ ਅਪਰੇਸ਼ਨ ਥੀਏਟਰ ਲੈ ਗਏ ਹੋਣਗੇ ...। ਇਹ ਗੱਲ ਤੇ ਜਿਵੇਂ ਬਹਾਨਾ ਸੀ। ਉਹਨੂੰ ਦਾਨਾ ਦੇ ਰੌਂ ਦਾ ਧਿਆਨ ਆਇਆ । ਸੋਚਣ ਲਗਾ...ਦਾਨਾ ਨੂੰ ਚਾਹੀਦਾ ਸੀ ਘਰ ਨਾਲ ਜਾਣ ਲਈ ਕਹਿੰਦੀ । ਏਨੇ ਮਹੀਨਿਆਂ ਮਗਰੋਂ ਮਿਲੀ ਏ ।

ਉਹਦਾ ਜੀਅ ਕੀਤਾ ਇਹ ਸ਼ਾਮ ਨੇੜੀ ਪੜਛਤੀ ਵਾਲੇ ਰੈਸਤੋਰਾਂ 'ਚ ਦੋਸਤਾਂ ਨਾਲ ਗੁਜ਼ਾਰੇ। ਸਭ ਜਣੇ ਏਸ ਵੇਲੇ ਕਿੰਜ ਗਲਾਂ 'ਚ ਰੁਝੇ ਹੋਏ ਹੋਣਗੇ । ਅਜ ਤੇ ਉਹ ਦਫਤਰੋਂ ਸਿੱਧਾ ਉਥੇ ਹੀ ਤੇ ਚਲਿਆ ਸੀ ।

ਪਰ ਉਹ ਦਾਨਾ ਦੇ ਮਗਰ ਹੋ ਟੁਰਿਆ ।

ਰਾਹ 'ਚ ਉਹ ਕਿੱਧਰੇ ਵੀ ਨਾ ਦਿਸੀ । ਉਹਦੇ ਘਰ ਦਾ ਬੂਹਾ ਢੋਇਆ ਹੋਇਆ ਸੀ । ਇੰਦਰਪਾਲ ਨੇ ਹੌਲੀ ਜਿਹੀ ਬੂਹੇ ਤੇ ਹੱਥ ਰਖਿਆ,ਮਾੜੇ ਜੇਹੇ ਝਟਕੇ ਨਾਲਕਿਰੜ ਦੀ ਲੰਮੀ ਆਵਾਜ਼ ਨਿਕਲੀ ਤੇ ਬੂਹਾ ਖੁਲ੍ਹ ਗਿਆ ।

"ਕੌਣ ਏ ?"

"ਮੈਂ ਹਾਂ ।"ਇੰਦਰਪਾਲ ਝਕਦਿਆਂ ਝਕਦਿਆਂ ਬੋਲਿਆ ਤੇ ਪਲੋ ਪਲ ਡੂੰਘੀ ਹੁੰਦੀ ਜਾ ਰਹੀ ਸ਼ਾਮ ਦੇ ਨ੍ਹੇਰੇ ਨਾਲ ਭਰੀ ਡਿਓੜੀ ਚੋਂ ਹੁੰਦਾ ਵਿਹੜੇ 'ਚ ਪੁਜ ਗਿਆ । ਦਾਨਾ ਥਰਮਸ ਦੀ ਬੋਤਲ, ਸਟੋਵ ਅਤੇ ਸੰਤਰੇ ਆਦਿ ਬਾਹਰ ਰਖ ਰਹੀ ਸੀ ।

ਇੰਦਰਪਾਲ ਕੈਨਵਸ ਦੀ ਆਰਾਮ ਕੁਰਸੀ 'ਚ ਢਾਸਣਾ ਲਾਕੇ ਬੈਠਦਿਆਂ ਆਪੇ ਹੀ ਬੋਲਣ ਲਗਾ, "ਮੇਰੇ ਕੋਲੋਂ ਅੰਦਰ ਨਹੀਂ ਜਾਣ ਹੋਇਆ । ਨਾਲੇ ਤੇਰੀਆਂ ਫਿਕਰ ਨਾਲ ਭਰੀਆਂ ਨਜ਼ਰਾਂ ਮੈਨੂੰ ਖਿਚ ਲਿਆਈਆਂ ਹਨ ।"

ਦਾਨਾ ਨੇ ਹੱਸ ਕੇ ਉਹਦੇ ਵਲ ਦੇਖਿਆ ਜਿਵੇਂ ਕਹਿ ਰਹੀ ਹੋਏ, "ਰਹਿਣ ਦੇ । ਮੈਨੂੰ ਪਤਾ ਸੀ ਤੂੰ ਆ ਜਾਏਂਗਾ ।"

ਇੰਦਰਪਾਲ ਨੇ ਦੇਖਿਆ ਦਾਨਾ ਦਾ ਚਿਹਰਾ ਹੁਣ ਏਨਾ ਬੁਝਿਆ ਬੁਝਿਆ ਨਹੀਂ । ਉਹਦੀਆਂ ਅੱਖਾਂ ਦੀ ਘਰੇਲੂ ਜਿਹੀ ਤਕਣੀ ਵੀ ਸ਼ਰਾਰਤ ਨਾਲ ਭਰ ਗਈ ਸੀ । ਪਲਾਸਟਕ ਦੀ ਹਰੇ ਰੰਗ ਦੀ ਟੋਕਰੀ 'ਚ ਥਰਮਸ ਅਤੇ ਸੰਤਰੇ ਆਦਿ ਰਖਦਿਆਂ ਉਹਨੇ ਇੰਦਰਪਾਲ ਦੀ ਨੇੜਤਾ ਨੂੰ ਮਹਿਸੂਸ ਕੀਤਾ ਲਗਦਾ ਸੀ । ਆਵਾਜ਼ 'ਚ ਮੋਹ ਭਰ ਕੇ ਉਸ ਇੰਦਰਪਾਲ ਨੂੰ ਕਿਹਾ, "ਚੰਗਾ ਉੱਠ ਚਲੀਏ । ਸਟੋਵ ਫੜ ਲੈ ।"

ਇੰਦਰਪਾਲ ਜਿਵੇਂ ਏਨੇ 'ਚ ਹੀ ਪਰਚ ਗਿਆ ਹੋਏ । ਉਹ, "ਚੰਗਾ" ਕਹਿ ਕੇ ਝਟ

ਉਠ ਖੜਾ ਹੋਇਆ। ਏਸ ਘਰ 'ਚ ਸ਼ਾਇਦ ਪਹਿਲੀ ਵਾਰ ਨਿਵੇਕਲਿਆਂ ਉਹ ਇਕ ਦੂਸਰੇ ਦੇ ਸਾਹਮਣੇ ਖੜੇ ਸਨ। ਅੱਗੇ ਵਧ ਕੇ ਉਸ ਦਾਨਾ ਨੂੰ ਚੁੰਮ ਲਿਆ। ਦਾਨਾ ਫਿਸ ਪਈ। ਉਹਦੀ ਛਾਤੀ ਤੇ ਸਿਰ ਰਖੀ ਉਹ ਆਪਣੇ ਪਾਪਾ ਦੀਆ ਗੱਲਾਂ ਕਰਦੀ ਰਹੀ। ਅੱਗੇ ਕਦੀ ਉਹਨੇ ਆਪਣੇ ਆਪ ਨੂੰ ਏਸ ਤਰ੍ਹਾਂ ਇੰਦਰਪਾਲ ਦੇ ਹਵਾਲੇ ਨਹੀਂ ਸੀ ਕੀਤਾ। ਇੰਦਰਪਾਲ ਵੀ ਦੁਨੀਆਂ ਜਹਾਨ ਭੁਲ ਕੇ ਭਾਵੁਕ ਹੋ ਗਿਆ। ਉਹਦੇ ਮੂੰਹ 'ਚੋਂ ਉਹਦੇ ਖ਼ਤਾਂ ਵਰਗੇ ਫਿਕਰੇ ਨਿਕਲਣ ਲਗੇ।

ਤੇ ਜਦੋਂ ਦੋਏ ਜਣੇ ਹਸਪਤਾਲ ਪੁਜੇ ਦਾਨਾ ਡਿਓੜੀ 'ਚੋਂ ਹੀ ਉਹਦੇ ਨਾਲੋਂ ਵਖ ਹੋ ਗਈ। ਇੰਦਰਪਾਲ ਨੂੰ ਇਹ ਗੱਲ ਬੁਰੀ ਲਗੀ। ਅਪਰੇਸ਼ਨ ਥੀਏਟਰ ਦੇ ਬਾਹਰ ਲਾਨ ਵਿਚ ਪ੍ਰੋਫੈਸਰ ਹਰੀ ਸਿੰਘ ਦੇ ਰਿਸ਼ਤੇਦਾਰਾਂ ਦੀ ਭੀੜ ਲਗੀ ਹੋਈ ਸੀ। ਉਹ ਵੀ ਉਹਨਾਂ 'ਚ ਜਾ ਖੜਾ ਹੋਇਆ। ਸਟੋਵ ਉਹਦੇ ਹੱਥ 'ਚ ਹੀ ਰਹਿ ਗਿਆ ਸੀ। ਸਟੋਵ ਨੂੰ ਦੁਹਾਂ ਹੱਥਾਂ ਨਾਲ ਚੁਕ ਕੇ ਦਾਨਾ ਦੇ ਰਿਸ਼ਤੇਦਾਰਾਂ ਵਲ ਉਸ ਵੇਖਿਆ। ਜਿਵੇਂ ਕਹਿ ਰਿਹਾ ਹੋਏ ਮੈਂ ਦਾਨਾ ਦੇ ਪਿਛੇ ਨਹੀਂ, ਸਟੋਵ ਦੇਣ ਜਾ ਰਿਹਾ ਹਾਂ......ਤੇ ਉਹ ਦਾਨਾ ਵਲ ਟੁਰ ਪਿਆ।

ਛੇਤੀ ਹੀ ਉਹਨੇ ਕਮਰਾ ਲਭ ਲਿਆ। ਦਾਨਾ ਦਾ ਛੋਟਾ ਭਰਾ ਓਥੇ ਹੀ ਸੀ। ਦਾਨਾ ਪਤਾ ਨਹੀਂ ਕਿਥੇ ਸੀ? ਉਹਦੇ ਭਰਾ ਹੱਥ ਸਟੋਵ ਫੜਾਂਦਿਆਂ ਉਹਨੂੰ ਜਾਪਿਆ ਸਭ ਕੁਝ ਕਿੰਨਾ ਫਿਕਾ ਫਿਕਾ ਅਤੇ ਅਕੇਵੇਂ ਭਰਿਆ ਹੈ। ਫੇਰ ਵੀ ਉਹਦਾ ਜੀਅ ਨਾ ਕੀਤਾ ਦਾਨਾ ਦੇ ਆਏ ਬਿਨਾ ਹੀ ਚਲਾ ਜਾਏ। ਕਮਰੇ ਦੀ ਬਾਰੀ ਦੇ ਵੱਡੇ ਵੱਡੇ ਸ਼ੀਸ਼ਿਆਂ ਅਤੇ ਸਾਫ-ਸੁਥਰੇ ਫਰਸ਼ ਤੇ ਛਿਪ ਰਹੇ ਸੂਰਜ ਦੀ ਲਾਲੀ ਦਾ ਅਕਸ ਪੈ ਰਿਹਾ ਸੀ। ਬਾਰੀ ਚੋਂ ਬਾਹਰ ਲਾਨ 'ਚ ਬੈਠੇ ਹਰੀ ਸਿੰਘ ਦੇ ਰਿਸ਼ਤੇਦਾਰਾਂ ਉਤੇ ਉਹਦੀ ਨਜ਼ਰ ਪਈ। ਸੋਚਣ ਲਗਾ—ਸਭ ਜਣੇ ਪ੍ਰੋਫੈਸਰ ਦੀ ਬਿਮਾਰੀ ਸਦਕਾ ਇਕਠੇ ਹੋਏ ਹਨ। ਫੇਰ ਉਹਨੂੰ ਦਾਨਾ ਦੇ ਰੋਣ ਦਾ ਧਿਆਨ ਆਇਆ। ਉਸ ਵੇਖਿਆ ਪਲ-ਛਿਣ 'ਚ ਹੀ ਲਾਲੀ ਅਲੋਪ ਹੋ ਗਈ ਹੈ। ਪਰਛਾਵੇਂ ਅੰਦਰ ਆਣ ਲਗ ਪਏ ਹਨ। ਦਾਨਾ ਦੇ ਭਰਾ ਵਲ ਵੇਖ ਕੇ ਉਹ ਬੁੜ-ਬੁੜਾਇਆ, "ਤੇਰੇ ਪਾਪਾ ਨੂੰ ਠੀਕ ਹੋ ਹੀ ਜਾਣਾ ਚਾਹੀਦਾ ਹੈ।"

ਦਾਨਾ ਨੇ ਆ ਕੇ ਦਸਿਆ ਅਪਰੇਸ਼ਨ ਹੋ ਗਿਐ।

"ਹੂੰ"। ਇੰਦਰਪਾਲ ਨੇ ਹੁੰਗਾਰਾ ਭਰਿਆ।

"ਹਾਂ।...ਚਿੰਤਾ ਵਾਲੀ ਕੋਈ ਗਲ ਨਹੀਂ। ਅਜ ਰਾਤ ਪਾਪਾ ਨੂੰ ਰੀਕਵਰੀ ਰੂਮ 'ਚ ਹੀ ਰਖਣਾ ਹੈ।" ਦਾਨਾ ਨੇ ਫੇਰ ਕਿਹਾ।

ਬਾਹਰ ਉਹਦਾ ਤਾਇਆ ਸਭ ਨੂੰ ਜਾਣ ਲਈ ਕਹਿ ਰਿਹਾ ਸੀ।

ਯੁਕਲਿਪਟਸਾਂ ਦੇ ਪਰਛਾਵੇਂ ਸ਼ਾਮ ਦੇ ਨ੍ਹੇਰੇ 'ਚ ਰਲਦੇ ਜਾ ਰਹੇ ਸਨ। ਹਵਾ ਹੋਰ ਠੰਡੀ ਹੁੰਦੀ ਜਾ ਰਹੀ ਸੀ। ਸਰਜੀਕਲ ਵਾਰਡ ਦੀਆਂ ਚਿਕਾਂ ਡਿਗਾ ਦਿਤੀਆਂ ਗਈਆਂ ਸਨ।

ਇੰਦਰਪਾਲ ਵੀ ਕਮਰਿਉਂ ਬਾਹਰ ਆ ਗਿਆ।

"ਸਵੇਰੇ ਆਏਂਗਾ ਨਾ?" ਦਾਨਾ ਨੇ ਦਹਿਲੀਜ਼ਾਂ ਕੋਲ ਆ ਕੇ ਪੁਛਿਆ।

## ਦੋ—

ਸਵੇਰੇ ਦਫਤਰ ਜਾਣ ਤੋਂ ਪਹਿਲਾਂ ਇੰਦਰਪਾਲ ਹਸਪਤਾਲ ਗਿਆ। ਹਰੀ ਸਿੰਘ ਨੂੰ ਅਜੇ ਰੀਕਵਰੀ-ਰੂਮ 'ਚੋਂ ਨਹੀਂ ਸੀ ਲਿਆਂਦਾ ਗਿਆ। ਦਾਨਾ ਨੂੰ ਗੁਸਲਖਾਨੇ 'ਚੋਂ ਨਹਾ ਕੇ

ਨਿਕਲਿਆਂ ਅਜੇ ਥੋੜ੍ਹੀ ਦੇਰ ਹੀ ਹੋਈ ਸੀ। ਰਾਤ ਵਾਲੇ ਕਪੜੇ ਉਸ ਪਾਪਾ ਦੀ ਮੰਜੀ ਤੇ ਸੁਟੇ ਹੋਏ ਸਨ। ਧੋਬੀ ਦੀ ਧੋਤੀ ਸਲਵਾਰ ਕਮੀਜ਼ 'ਚ ਉਹ ਖ਼ੁਸ਼ ਖ਼ੁਸ਼ ਨਜ਼ਰ ਆ ਰਹੀ ਸੀ। ਸਟੋਵ ਤੇ ਚਾਹ ਰਖਦਿਆਂ ਇੰਦਰਪਾਲ ਨੂੰ ਉਹ ਇੰਜ ਖਿੜੇ ਮਥੇ ਮਿਲੀ ਜਿਵੇਂ ਉਹ ਜਿੰਨੀ ਮਰਜ਼ੀ ਉਹਦੇ ਨਾਲ ਖੁਲ ਲੈ ਲਵੇ।

"ਤੂੰ ਹੁਣ ਏਥੇ ਹੀ ਰਵੇਂ ਗੀ ?" ਦਾਨਾ ਨੂੰ ਏਸ ਰੌਂ 'ਚ ਦੇਖ ਕੇ ਇਹ ਗੱਲ ਪੁਛਣੀ ਇੰਦਰਪਾਲ ਨੂੰ ਚੰਗੀ ਲਗੀ।

"ਬੈਠ ਤੇ ਸਹੀ।"

ਦਾਨਾ ਦੇ ਏਸ ਤਰ੍ਹਾਂ ਦੇ ਜੁਆਬ ਇੰਦਰਪਾਲ ਨੂੰ ਕਦੀ ਵੀ ਚੰਗੇ ਨਹੀਂ ਲਗਦੇ। ਸਟੂਲ ਤੇ ਬੈਠਦਿਆਂ ਉਹ ਦਾਨਾ ਨੂੰ ਦੇਖੀ ਗਿਆ। ਕਮਰੇ ਦੀਆਂ ਚੀਜ਼ਾਂ ਥਾਂ ਸਿਰ ਰਖਦਿਆਂ ਉਹ ਇੰਦਰਪਾਲ ਨਾਲ ਗੱਲਾਂ ਕਰਦੀ ਗਈ। ਬਾਦਾਮੀ ਰੰਗ ਦੇ ਟੈਪੇਸਟਰੀ ਦੇ ਪਰਦੇ ਉਸ ਬਾਰੀ ਅਗੇ ਚੰਗੀ ਤਰ੍ਹਾਂ ਕਰ ਦਿਤੇ। ਸਟੋਵ ਦੀ ਆਵਾਜ਼ ਵਾਤਾਵਰਨ 'ਚ ਲਗਾਤਾਰ ਰਚੀ ਜਾ ਰਹੀ ਸੀ।

ਇੰਦਰਪਾਲ ਨੂੰ ਅਚਾਨਕ ਹਰੀ ਸਿੰਘ ਦਾ ਖ਼ਿਆਲ ਆਇਆ। ਆਂਦਿਆਂ ਹੀ ਉਹ ਨੂੰ ਉਹਦਾ ਹਾਲ ਪੁਛਣਾ ਚਾਹੀਦਾ ਸੀ। ਬੱਸ ਰਖ-ਰਖਾ ਲਈ ਉਹਨੇ ਨਿਕੇ ਨਿਕੇ ਸੁਆਲ ਪੁਛਣੇ ਸ਼ੁਰੂ ਕਰ ਦਿਤੇ...ਰੀਕਵਰੀ ਰੂਮ 'ਚੋਂ ਕਦੋਂ ਲਿਆਣੈਂ ? ਘਰ ਕਿੰਨੇ ਕੁ ਦਿਨਾਂ ਤਕ ਚਲਣੈ ? ਇਹ ਗੱਲਾਂ ਉਸ ਇੰਜ ਪੁਛੀਆਂ ਜਿਵੇਂ ਇਕ ਬਹੁਤ ਵੱਡੀ ਬਲਾ ਟਲ ਗਈ ਹੋਵੇ। ਜੇ ਪ੍ਰੋਫੈਸਰ ਹਰੀ ਸਿੰਘ ਬਿਮਾਰ ਨਾ ਹੁੰਦਾ ਉਹ ਕਦੀ ਵੀ ਉਹਦੇ ਬਾਰੇ ਏਨਾ ਨਾ ਸੋਚਦਾ। ਪਿਛਲੇ ਕਈ ਦਿਨਾਂ ਤੋਂ ਹਰੀ ਸਿੰਘ ਦੇ ਧਿਆਨ ਨੇ ਉਹਦੀ ਸੁਰਤ ਨੂੰ ਮਲਿਆ ਹੋਇਆ ਸੀ। ਉਹਦੀ ਬਿਮਾਰੀ ਨਾਲੋਂ ਜ਼ਿਆਦਾ ਉਹਦੇ ਵਿਹਾਰ ਨੇ ਉਹਦੇ ਮਨ ਨੂੰ ਖ਼ਰਾਬ ਕਰ ਦਿਤਾ ਹੋਇਆ ਸੀ। ਇੰਦਰਪਾਲ ਨੇ ਮਨ 'ਚ ਹੀ ਕਿਹਾ—ਚਲੋ ਹੁਣ ਦਾਨਾ ਦਾ ਪਾਪਾ ਠੀਕ ਹੋ ਗਿਐ।...ਜਿਵੇਂ ਹੁਣ ਉਸਨੂੰ ਉਹਦੇ ਬਾਰੇ ਸੋਚਣਾ ਨਹੀਂ ਪਏਗਾ। ਹਮੇਸ਼ਾ ਵਾਂਗ ਉਹਦੀਆਂ ਸਭ ਗੱਲਾਂ ਅਣ-ਸੁਣੀਆਂ ਕਰ ਦਏਗਾ ਮਨ ਤੇ ਕੁਝ ਨਹੀਂ ਲਾਏਗਾ।

ਚਾਹ ਬਣ ਗਈ। ਦਾਨਾ ਨੇ ਪਿਆਲਾ ਫੜਾਂਦਿਆਂ ਏਸ ਤਰ੍ਹਾਂ ਦੇਖਿਆ ਜਿਵੇਂ ਉਹਦਾ ਖ਼ਾਸ ਖ਼ਿਆਲ ਰਖਦੀ ਹੋਏ। ਚਾਹ ਦਾ ਘੁਟ ਭਰਦਿਆਂ ਇੰਦਰਪਾਲ ਬੋਲਿਆ, "ਦਫਤਰ ਵਲ ਆਈਂ। ਮੈਂ ਉਡੀਕਾਂ ਗਾ।"

"ਦੇਖੋ।" ਦਾਨਾ ਨੇ ਆਪਣੀ ਚਾਹ ਬਣਾਂਦਿਆਂ ਕਿਹਾ।

"ਦੇਖੋ ਨਹੀਂ। ਜ਼ਰੂਰ ਆਈਂ।"

"ਚਾਹ ਪੀ, ਗੱਲਾਂ ਨਾ ਕਰ।"

"ਤੂੰ ਤੇ ਝਟ ਪੁਠੀ ਹੋ ਜਾਨੀ ਏ।"

"ਫੇਰ ਤੂੰ ਸਿਧਾ ਕਰ ਲੈ।"

"ਕਰਨਾ ਹੀ ਪਏ ਗਾ।"

ਦਫਤਰ ਦਾ ਵਕਤ ਹੋ ਚਲਿਆ ਸੀ। ਉਠ ਕੇ ਸਟੂਲ ਤੇ ਚਾਹ ਦਾ ਖਾਲੀ ਪਿਆਲਾ ਰਖਦਿਆਂ ਇੰਦਰਪਾਲ ਨੇ ਹਸਦਿਆਂ ਦਾਨਾ ਨੂੰ ਦੇਖਿਆ ਤੇ ਕਮਰੇ 'ਚੋਂ ਬਾਹਰ ਨਿਕਲ ਆਇਆ।

ਯੂਕਲਿਪਟਸਾਂ ਹੇਠੋਂ ਸਵੇਰ ਦੀ ਸੱਜਰੀ ਠੰਡਨੂੰ ਮਹਿਸੂਸਦਾ ਉਹ ਖੁਸ਼ ਖੁਸ਼ ਸੋਚੀ ਜਾ ਰਿਹਾ ਸੀ... ਮੈਂ ਐਵੇਂ ਹੀ ਦਾਨਾ ਬਾਰੇ ਫਜ਼ੂਲ ਸ਼ਕਾਇਤਾਂ ਨਾਲ ਮਨ ਖੱਟਾ ਕਰ ਲੈਂਦਾ ਹਾਂ।

## ਤਿੰਨ–

ਤਰਕਾਲਾਂ ਵੇਲੇ ਉਹ ਸਿੱਧਾ ਹਸਪਤਾਲ ਚਲਾ ਗਿਆ। ਦਾਨਾ ਤੇ ਉਹਦਾ ਭਰਾ ਬਾਹਰ ਖੜੇ ਸਨ। ਦੁਹਾਂ ਦੇ ਚਿਹਰੇ ਉਤਰੇ ਹੋਏ ਸਨ।

"ਕੀ ਗਲ ?" ਬੜੀ ਉਤਸੁਕਤਾ ਨਾਲ ਇੰਦਰਪਾਲ ਨੇ ਪੁਛਿਆ।

"ਕੀ ਦੱਸਾਂ ?" ਦਾਨਾ ਦੀ ਆਵਾਜ਼ 'ਚ ਚਿੰਤਾ ਸੀ।

ਤਿੰਨੇ ਜਣੇ ਕਮਰੇ ਵਲ ਟੁਰ ਪਏ। ਇੰਦਰਪਾਲ ਕੁਝ ਅਸਚਰਜਤਾ ਭਰੀਆਂ ਨਜ਼ਰਾਂ ਨਾਲ ਏਧਰ-ਓਧਰ ਦੇਖਦਾ ਰਿਹਾ। ਯੂਕਲਿਪਟਸਾਂ ਦੇ ਉਪਰਾਮ ਜਹੇ ਪਰਛਾਵੇਂ ਲਾਨ 'ਚੋਂ ਹੁੰਦੇ ਅਪਰੇਸ਼ਨ ਥੀਏਟਰ ਦੀ ਛਤ ਤਕ ਪੁਜ ਚੁਕੇ ਸਨ। ਕਾਰੀਡਾਰ 'ਚ ਇਕ ਠੰਡੀ-ਠਾਰ ਚੁੱਪ ਰਚੀ ਹੋਈ ਸੀ।

ਕਮਰੇ 'ਚ ਦਾਨਾ ਦੀ ਮਾਂ ਬੈਠੀ ਹੋਈ ਸੀ। ਪਰਦੇ ਹਟਾਏ ਹੋਏ ਸਨ। ਡੁਬ ਰਹੇ ਸੂਰਜ ਦੀ ਸੁਨਹਿਰੀ ਪੀਲੱਤਣ ਸੁਧ-ਬੁਧ ਭੁਲਾ ਕੇ ਅਡੋਲ ਲੇਟੇ ਪ੍ਰੋਫੈਸਰ ਹਰੀ ਸਿੰਘ ਉਤੇ ਪੈ ਰਹੀ ਸੀ। ਓਪਰਿਆਂ ਵਾਂਗ ਕੁਝ ਕੁ ਪਲ ਇੰਦਰਪਾਲ ਦਹਿਲੀਜ਼ਾਂ ਕੋਲ ਖੜ੍ਹਾ ਰਿਹਾ...ਫੇਰ ਆਪੇ ਹੀ ਅੱਗੇ ਵਧ ਕੇ ਸਟੂਲ ਤੇ ਬੈਠ ਗਿਆ। ਸਵੇਰ ਨਾਲੋਂ ਹੁਣ ਦਾ ਵਾਤਾਵਰਨ ਕਿੰਨਾਂ ਬਦਲਿਆ ਬਦਲਿਆ ਸੀ। ਇੰਦਰਪਾਲ ਨੇ ਦਾਨਾ ਦੀ ਮਾਂ ਕੋਲੋਂ ਪੁਛਣਾ ਸ਼ੁਰੂ ਕਰ ਦਿਤਾ, "ਕੀ ਹਾਲ ਏ ਪ੍ਰੋਫੈਸਰ ਹੋਰਾਂ ਦਾ ? ਘਰ ਕਦੋਂ ਕੁ ਤਕ ਲੈ ਚਲਣੈ ?" ਸਵੇਰੇ ਵੀ ਉਹਨੇ ਇਹ ਗਲਾਂ ਪੁਛੀਆਂ ਸਨ। ਪਰ ਏਸ ਵੇਲੇ ਦੀਆਂ ਉਹਦੀਆਂ ਪੁਛਾਂ 'ਚ ਕਿੰਨਾ ਫਰਕ ਹੈ !

ਦਾਨਾ ਦੀ ਮਾਂ ਨੇ ਇਕ ਠੰਡਾ ਸਾਹ ਭਰਦਿਆਂ ਕਹਿਣਾ ਸ਼ੁਰੂ ਕੀਤਾ, "ਅਪਰੇਸ਼ਨ ਤੇ ਕਹਿੰਦੇ ਨੇ ਠੀਕ ਹੋ ਗਿਐ। ਫੇਰ ਪਤਾ ਨਹੀਂ ਵਿਗਾੜ ਕੀ ਪੈ ਗਿਆ ?"

ਇੰਦਰਪਾਲ ਨੇ ਹਰੀ ਸਿੰਘ ਵਲ ਦੇਖਿਆ। ਲਿੱਸਾ ਜਿਹਾ ਚਿਹਰਾ, ਉਤਸ਼ਾਹ-ਹੀਣ ਅੱਖਾਂ, ਖਿਲਰੀ ਹੋਈ ਦਾੜ੍ਹੀ ਦੇ ਰੁੱਖੇ ਰੁੱਖੇ ਵਾਲ। ਲਾਖੇ ਰੰਗ ਦੇ ਨਵੇਂ-ਨਕੋਰ ਕੰਬਲ 'ਚ ਉਹਦਾ ਸਾਰਾ ਸਰੀਰ ਢਕਿਆ ਹੋਇਆ ਸੀ। ਸਿਰਫ ਇਕ ਬਾਂਹ ਬਾਹਰ ਸੀ ਜਿਸ ਵਿਚ ਇਕ ਸੂਈ ਨਾਲ ਗੁਲੂਕੋਜ਼ ਬੂੰਦ ਬੂੰਦ ਕਰ ਕੇ ਅੰਦਰ ਜਾ ਰਿਹਾ ਸੀ। ਇੰਦਰਪਾਲ ਨੇ ਸਟੈਂਡ ਨਾਲ ਲਟਕ ਰਹੀ ਗੁਲੂਕੋਸ ਦੀ ਪੁੱਠੀ ਬੋਤਲ ਵਲ ਦੇਖਿਆ। ਸੋਚਣ ਲਗਾ,ਪ੍ਰੋਫੈਸਰ ਦੀ ਹਾਲਤ ਕਿੰਨੀ ਤਰਸਯੋਗ ਹੈ; ਹਰੀ ਸਿੰਘ ਲਈ ਇਹ ਭਾਵਨਾ ਇੰਦਰਪਾਲ ਦੇ ਮਨ ਵਿਚ ਪਹਿਲੀ ਵਾਰ ਜਾਗੀ ਸੀ। ਉਹਦਾ ਜੀ ਕੀਤਾ ਪ੍ਰੋਫੈਸਰ ਅੱਖਾਂ ਖੋਲ੍ਹ ਕੇ ਉਹਦੇ ਵਲ ਦੇਖੇ। ਥੋੜ੍ਹੀ ਦੇਰ ਪਹਿਲਾਂ ਜਦੋਂ ਦਾਨਾ ਦੀ ਮਾਂ ਨੇ ਕਿਹਾ ਸੀ, "...ਫੇਰ ਪਤਾ ਨਹੀਂ ਵਿਗਾੜ ਕੀ ਪੈ ਗਿਐ ?" ਪ੍ਰੋਫੈਸਰ ਦੀਆਂ ਅੱਖਾਂ ਫਰਕੀਆਂ ਸਨ। ਤੇ ਇੰਦਰਪਾਲ ਝਕ ਗਿਆ ਸੀ। ਪਰ ਹੁਣ ਇੰਦਰਪਾਲ ਸਟੂਲ ਤੇ ਬੜੇ ਆਰਾਮ ਨਾਲ ਬੈਠਾ ਸੀ। ਵਿਚ ਵਿਚ ਉਹ ਦਾਨਾ ਜਾਂ ਉਹਦੀ ਮਾਂ ਨਾਲ ਇਕ-ਅੱਧ ਗੱਲ ਸਾਂਝੀ ਕਰ ਲੈਂਦਾ। ਪ੍ਰੋਫੈਸਰ ਦੀ ਹੋਂਦ 'ਚ ਅੱਗੇ ਉਹਨੂੰ ਆਪਣਾ ਆਪ ਬੇ-ਲੋੜਾ ਜਾਪਣ ਲਗ ਪੈਂਦਾ ਸੀ। ਪਰ ਅੱਜ ਉਹ ਜਦੋਂ ਵੀ ਉਠਣ ਲਗਦਾ ਦਾਨਾ ਦੀ ਮਾਂ ਕਹਿੰਦੀ, "ਬੈਠ ਜਾ।" ਤੇ ਉਹ ਬੈਠਦਿਆਂ ਇਕ ਨਜ਼ਰ ਦਾਨਾ

ਵਲ ਦੇਖ ਲੈਂਦਾ ।

ਸੂਰਜ ਡੁਬ ਚੁਕਾ ਸੀ ਤੇ ਬਾਰੀ ਦੇ ਸ਼ੀਸ਼ਿਆਂ 'ਚੋਂ ਨ੍ਹੇਰਾ ਅੰਦਰ ਆਣ ਲਗ ਪਿਆ ਸੀ । ਇੰਦਰਪਾਲ ਨੇ ਉਠ ਕੇ ਬਿਜਲੀ ਜਗਾਈ ਤੇ ਦਾਨਾ ਵਲ ਦੇਖਦਿਆਂ ਬੋਲਿਆ, "ਮੈਂ ਹੁਣ ਜਾਵਾਂ..." ਦਾਨਾ ਦੀ ਮਾਂ ਨੇ ਘਰੋਂ ਸਵੇਰੇ ਕੁਝ ਚੀਜ਼ਾਂ ਲਿਆਣ ਲਈ ਕਿਹਾ ਤੇ ਇੰਦਰਪਾਲ ਕਮਰਿਓਂ ਬਾਹਰ ਆ ਗਿਆ । ਪ੍ਰੋਫੈਸਰ ਕੋਲੋਂ ਏਨੇ ਸੁਖ ਨਾਲ ਉਹ ਸ਼ਾਇਦ ਹੀ ਅਗੇ ਕਦੀ ਉਠਕੇ ਆਇਆ ਹੋਵੇ ।

## ਚਾਰ—

ਏਸ ਤਰ੍ਹਾਂ ਸਵੇਰ ਸ਼ਾਮ ਇੰਦਰਪਾਲ ਦੋਏ ਵੇਲੇ ਨੇਮ ਨਾਲ ਹਸਪਤਾਲ ਜਾਣ ਲਗ ਪਿਆ । ਕਿਸੇ ਵੇਲੇ ਹਰੀ ਸਿੰਘ ਤੋਂ ਛੁਟ ਕਮਰੇ ਵਿਚ ਕੋਈ ਨਾ ਹੁੰਦਾ । ਥੋੜੇ ਜਹੇ ਝਾਕੇ ਨਾਲ ਉਹ ਉਹਦੇ ਕਹੇ ਕੰਮਾਂ ਨੂੰ ਕਰਨ ਲਗ ਪੈਂਦਾ । ਹਰੀ ਸਿੰਘ ਪਸੀਜ ਕੇ ਉਹਨੂੰ ਕਮਜ਼ੋਰ ਜਿਹੀ ਆਵਾਜ਼ 'ਚ ਕੁਝ ਕਹਿੰਦਾ...ਤੇ ਉਹ ਬਾਹਰ ਦਾਨਾ ਨੂੰ, ਉਹਦੀ ਮਾਂ ਜਾਂ ਨਿਕੇ ਭਰਾ ਨੂੰ ਲਭਣ ਆ ਜਾਂਦਾ । ਜੇ ਕੋਈ ਮਿਲ ਪੈਂਦਾ ਤਾਂ ਚਿੰਤਾ ਭਰੀ ਆਵਾਜ਼ 'ਚ ਬੋਲਦਾ, "ਤੁਸੀਂ ਸਭ ਕਿਥੇ ਚਲੇ ਗਏ ਸੀ ?"

ਤੇ ਕਿਸੇ ਵੇਲੇ ਪ੍ਰੋਫੈਸਰ ਇੰਜ ਨਜ਼ਰਾਂ ਵਟਾ ਲੈਂਦਾ ਕਿ ਇੰਦਰਪਾਲ ਨੂੰ ਲਗਦਾ ਉਹਦਾ ਕਮਰੇ 'ਚ ਬੈਠਣਾ ਹੀ ਫਜ਼ੂਲ ਹੈ । ਉਹਦੀ ਕਿਸੇ ਗੱਲ ਦਾ ਉਹ ਹੁੰਗਾਰਾ ਨਾ ਭਰਦਾ । ਉਹਦਾ ਗੁੰਮ-ਸੁੰਮ ਭਾਵ-ਹੀਣ ਚਿਹਰਾ ਇੰਦਰਾਪਾਲ ਨੂੰ ਖਿੱਝਾ ਦੇਂਦਾ । ਏਸ ਤਰ੍ਹਾਂ ਦੇ ਦੋ ਪਲ ਵੀ ਗੁਜ਼ਾਰਨੇ ਉਹਦੇ ਲਈ ਅਸਹਿ ਹੋ ਜਾਂਦੇ । ਬਾਹਰ ਨਿਕਲ ਕੇ ਖੁਲ੍ਹੀ ਹਵਾ 'ਚ ਸਾਹ ਲੈਂਦਿਆਂ ਉਹ ਸ਼ੁਕਰ ਕਰਦਾ । ਕਿਸੇ ਵੇਲੇ ਦਾਨਾ ਉਹਦੇ ਮਗਰ ਹੀ ਬਾਹਰ ਆ ਜਾਂਦੀ । ਉਹਨੂੰ ਦੇਖ ਕੇ ਉਹ ਕਹਿੰਦਾ "ਏਸ ਤਰ੍ਹਾਂ ਤੇ ਮੈਂ ਵੀ ਬਿਮਾਰ ਹੋ ਜਾਵਾਂਗਾ ।"

ਉਹਦੀ ਇਹ ਗੱਲ ਦਾਨਾ ਨੂੰ ਸਮਝ ਨਾ ਆਂਦੀ । "ਨਾ ਆਇਆ ਕਰ ਫੇਰ ।" ਉਹ ਝਟ ਕਹਿੰਦੀ ।

ਇੰਦਰਪਾਲ ਦਾ ਜੀਅ ਕਰਦਾ ਕਹੇ, "ਹਾਂ । ਤੂੰ ਰੋਜ਼ ਮੈਨੂੰ ਕਿਧਰੇ ਮਿਲ ਪਿਆ ਕਰ । ਪਾਪਾ ਦਾ ਹਾਲ ਓਥੇ ਹੀ ਮੈਂ ਪੁਛ ਲਿਆ ਕਰਾਂਗਾ ।" ਪਰ ਚੁਪ ਕਰ ਕੇ ਯੂਕਲਿਪਟਸਾਂ ਦੇ ਰੁਖਾਂ ਹੇਠੋਂ ਹੁੰਦਾ ਡਿਓੜੀ 'ਚ ਪਹੁੰਚ ਕੇ ਦਾਨਾ ਨੂੰ ਛਡਦਾ ਦਫਤਰ ਚਲਾ ਜਾਂਦਾ ।

ਅਕੇਵੇਂ ਨਾਲ ਭਰਿਆ ਦਿਲ ਦਿਮਾਗ ਲੈ ਕੇ ਆਪਣੀ ਮੇਜ਼ ਸਾਹਮਣੇ ਬੈਠ ਜਾਂਦਾ । ਮੇਜ਼ ਤੇ ਪਈਆਂ ਫਾਇਲਾਂ ਵਾਂਗ ਖਿਆਲ ਵੀ ਉਹਦੇ ਜ਼ਿਹਨ 'ਚ ਪਏ ਰਹਿੰਦੇ । ਨਾ ਕਿਸੇ ਫਾਇਲ ਨੂੰ ਹੱਥ ਲਾਣ ਤੇ ਜੀਅ ਕਰਦਾ, ਨਾ ਕਿਸੇ ਖਿਆਲ ਬਾਰੇ ਸੋਚਣ ਤੇ ਜੀਅ ਕਰਦਾ ।

## ਪੰਜ—

ਪ੍ਰੋ: ਹਰੀ ਸਿੰਘ ਬਹੁਤ ਘਟ ਗੱਲਾਂ ਕਰਦਾ । ਉਹਨੂੰ ਲਗਦਾ ਉਹ ਬੋਲ ਹੀ ਨਹੀਂ ਸਕਦਾ । ਅਪਰੇਸ਼ਨ ਦੇ ਬਾਅਦ ਉਹਦੇ ਅੰਗ ਅੰਗ 'ਚ ਇਕ ਨਿਘਾਰ ਆਈ ਜਾ ਰਿਹਾ ਸੀ । ਫਲਾਂ ਦੇ ਰਸ ਜਾਂ ਸਬਜ਼ੀਆਂ ਦੇ ਸੂਪ ਦਿਤੇ ਜਾਂਦੇ ਪਰ ਸਭ ਕੁਝ ਉਪਰ ਨੂੰ ਆਣ ਲਗ ਪੈਂਦਾ । ਨੱਕ ਵਿਚ ਰਬੜ ਦੀ ਨਾਲੀ ਪਾ ਕੇ ਸਾਰਾ ਪਾਣੀ ਬਾਹਰ ਕਢਣਾ ਪੈਂਦਾ । ਦਾਨਾ ਦੀ ਮਾਂ ਹਰ ਆਣ ਵਾਲੇ ਨੂੰ ਦੱਸਦੀ, "ਜੋ ਖਾਂਦੇ ਨੇ ਪਾਣੀ ਬਣ ਜਾਂਦੈ ।" ਹਰੀ ਸਿੰਘ ਨਿਮੋਝੂਣੀ ਹਾਲਤ 'ਚ ਪਿਆ

ਆਪਣੇ ਬਾਰੇ ਹੋ ਰਹੀਆਂ ਗੱਲਾਂ ਸੁਣੀ ਜਾਂਦਾ। ਉਹ ਜਦੋਂ ਚਲੇ ਜਾਂਦੇ ਕਮਰੇ 'ਚ ਚੁਪ ਵਰਤ ਜਾਂਦੀ......ਤੇ ਏਸ ਚੁਪ 'ਚ ਹਰੀ ਸਿੰਘ ਨੂੰ ਪਤਾ ਹੀ ਨਾ ਲਗਦਾ ਕਦੋਂ ਨੀਂਦ ਆ ਗਈ ਏ। ਬੇ-ਹੋਸ਼ੀ ਜਿਹੀ 'ਚ ਉਹ ਪਿਆ ਰਹਿੰਦਾ।

ਇਕ ਦਿਨ ਸੁਖਮਨੀ ਸਾਹਿਬ ਦੇ ਪਾਠ ਦੀ ਆਵਾਜ਼ ਨਾਲ ਉਹਦੇ ਕੰਨ ਖੜੇ ਹੋ ਗਏ। ਉਹਨੇ ਅੱਖਾਂ ਪੁਟ ਕੇ ਦੇਖਿਆ, ਦਾਨਾ ਦੀ ਮਾਂ ਸਰਾਹਣੇ ਬੈਠੀ ਪਾਠ ਕਰ ਰਹੀ ਸੀ। ਹਰੀ ਸਿੰਘ ਚੇਤੰਨ ਹੋ ਗਿਆ। ਦਾਨਾ ਦੀ ਮਾਂ ਦੀ ਆਵਾਜ਼ ਰੋਣ ਹਾਕੀ ਸੀ।

ਹਰੀ ਸਿੰਘ ਤੇ ਏਸ ਦਾ ਅਸਰ ਸਗੋਂ ਪੁਠਾ ਹੋਇਆ।

ਅਚਾਣਕ ਜਿਵੇਂ ਉਹਦੀਆਂ ਅੱਖਾਂ ਖੁਲ੍ਹ ਗਈਆਂ ਹੋਣ।

ਏਸੇ ਸਾਲ ਦੀਆਂ ਗਰਮੀਆਂ ਦੀਆਂ ਛੁਟੀਆਂ 'ਚ ਵੀ ਇਕ ਵਾਰ ਏਸੇ ਤਰ੍ਹਾਂ ਅਚਾਨਕ ਸੁਤਿਆਂ ਸੁਤਿਆਂ ਉਹਦੀਆਂ ਅਖਾਂ ਖੁਲ੍ਹ ਗਈਆਂ ਸਨ। ਖਾ-ਪੀ ਕੇ ਬਸ ਸੌਂ ਰਹਿਣ ਦੇ ਅਹਿਸਾਸ ਨਾਲ ਉਹ ਘਬਰਾ ਕੇ ਉਠ ਬੈਠਾ ਸੀ। ਸਵੇਰ ਦੇ ਬਾਅਦ ਸ਼ਾਮ, ਰਾਤ ਤੇ ਫੇਰ ਸਵੇਰ...ਦਿਨ ਤਿਲ੍ਹਕੀ ਜਾ ਰਹੇ ਸਨ। ਤੇ ਉਹਨੇ ਅਜੇ ਕਿੰਨਾ ਕੁਝ ਕਰਨਾ ਸੀ। ਛੁਟੀਆਂ 'ਚ ਜਿੰਨੀ ਵਿਹਲ ਸੀ ਉਤਨਾ ਹੀ ਉਹ ਹਡ-ਹਰਾਮ ਹੋ ਗਿਆ ਸੀ। ਪਰ ਕੁਝ ਕਰਨ ਦੇ ਅਹਿਸਾਸ ਨਾਲੋਂ ਜ਼ਿੰਦਗੀ ਦੇ ਏਨੀ ਤੇਜ਼ੀ ਨਾਲ ਮੁਕਣ ਦੇ ਖਿਆਲ ਨੇ ਉਹਨੂੰ ਕੰਬਾ ਦਿਤਾ ਸੀ।

ਪਰ ਏਸ ਵੇਲੇ ਏਸ ਅਹਿਸਾਸ ਦੀ ਚੋਭ ਉਹਦੀ ਰੂਹ 'ਚ ਵਰੋਲੇ ਵਾਂਗ ਉਠ ਖੜੀ ਹੋਈ ਸੀ।

ਦਾਨਾ ਦੀ ਮਾਂ ਪਾਠ ਕਰੀ ਜਾ ਰਹੀ ਸੀ।

ਹੂੰ। ਤੇ ਇਹ ਨੌਬਤ ਆ ਗਈ ਏ।" ਆਪਣੇ ਵਲੋਂ ਉਹਨੇ ਦਾਨਾ ਦੀ ਮਾਂ ਨੂੰ ਸੁਣਾਇਆ। ਪਰ ਉਹਦੇ ਮੂੰਹ 'ਚੋਂ ਕੁਝ ਵੀ ਨਾ ਨਿਕਲਿਆ। ਸਿਰਫ ਬੁਲ੍ਹ ਫਰ-ਫਰਾਏ।

ਉਹਨੂੰ ਚੇਤੇ ਆਇਆ ਜਦੋਂ ਉਹਦਾ ਬਿਰਧ ਪਿਓ ਬੜਾ ਬਿਮਾਰ ਸੀ ਉਸ ਆਪ ਹੀ ਆਪਣੀ ਬੀਵੀ ਨੂੰ ਕਿਹਾ ਸੀ, 'ਬਾਪੂ ਕੋਲ ਬੈਠ ਕੇ ਪਾਠ ਕਰਦੀ ਰਿਹਾ ਕਰ। ਮਨ ਸ਼ਾਂਤ ਰਹਿੰਦੈ।" ਉਹਨੂੰ ਪਤਾ ਲਗ ਗਿਆ ਸੀ...ਹੁਣ ਬਾਪੂ ਨੇ ਬਚਣਾ ਨਹੀਂ।

ਹਰੀ ਸਿੰਘ ਨੇ ਫੇਰ ਦਾਨਾ ਦੀ ਮਾਂ ਵਲ ਦੇਖਿਆ।

ਸੋਚਣ ਲਗਾ...ਇਹਦਾ ਕੀ ਕਸੂਰ ਏ।

...ਜਿਵੇਂ ਹੁਣ ਤਕ ਮਨ ਤੇ ਪਏ ਭਾਰ ਦਾ ਕਾਰਨ ਉਹ ਹੀ ਸੀ।

ਉਸ ਫੇਰ ਆਪਣੀ ਬੀਵੀ ਵਲ ਦੇਖਿਆ।

ਉਹ ਪਾਠ ਕਰੀ ਜਾ ਰਹੀ ਸੀ।

ਮਨ ਉਸੇ ਤਰ੍ਹਾਂ ਅਸ਼ਾਂਤ ਸੀ।

ਉਹਨੂੰ ਇਹ ਵੀ ਨਹੀਂ ਸੀ ਸੁਝ ਰਿਹਾ...ਜਿਓਂ ਕੇ ਉਹਨੇ ਕੀ ਕਰਨਾ ਸੀ। ਸੁਰਤ ਵਿਚ ਵੀ ਇਕ ਸਿਥਲਤਾ ਰਚਦੀ ਜਾ ਰਹੀ ਸੀ। ਉਹਨੂੰ ਲਗਦਾ ਪਾਠ ਦੀ ਆਵਾਜ਼ ਕਿਸੇ ਕਿਸੇ ਵੇਲੇ ਦੂਰੋਂ ਉਹਦੇ ਕੰਨਾਂ 'ਚ ਆ ਡਿਗਦੀ ਹੈ।

ਵਿਚ ਵਿਚ ਉਹ ਹੋਸ਼ 'ਚ ਆ ਜਾਂਦਾ। ਲਗਦਾ ਉਹ ਕੁਝ ਸੋਚ ਰਿਹਾ ਸੀ। ਗੁਆਚੀ

ਲੜੀ ਨੂੰ ਫੜਨ ਦੀ ਕੋਸ਼ਿਸ਼ ਕਰਦਾ। ਆਣ ਵਾਲੀ ਜ਼ਿੰਦਗੀ ਦਾ ਖ਼ੂਬਸੂਰਤ ਭਰਮ ਉਡ-ਪੁਡ ਗਿਆ ਸੀ। ਚੰਗੇ ਦਿਨਾਂ ਬਾਰੇ ਉਸ ਬੜਾ ਸੋਚਿਆ ਸੀ। ਤੇ ਜਿਹੜੇ ਦਿਨਾਂ ਨੂੰ ਉਹ ਆਪਣਾ ਕਹਿ ਸਕਦੈ ਉਹ ਗੁਜ਼ਰ ਗਏ ਸਨ। ਤਾਂ ਵੀ ਜੇ ਕੋਈ ਗਲ ਜ਼ਹਿਨ 'ਚ ਆਂਦੀ ਤਾਂ ਕੇਵਲ ਗੁਜ਼ਾਰੀ ਹੋਈ ਜ਼ਿੰਦਗੀ ਦਾ...ਉਸ ਜ਼ਿੰਦਗੀ ਦੀ ਜਿਸ ਨੂੰ ਉਸ ਹਮੇਸ਼ਾ ਭੰਡਿਆ ਸੀ। ਜਿਸਨੇ ਉਹਨੂੰ ਕਦੀ ਵੀ ਸੰਤੁਸ਼ਟ ਨਹੀਂ ਸੀ ਕੀਤਾ।

ਉਹਦੀ ਕਲਪਨਾ 'ਚੋਂ ਜਿਵੇਂ ਇਹ ਭਾਰ ਵੀ ਉਤਰ ਗਿਆ ਹੋਵੇ।

ਉਹ ਸੋਚਣ ਲਗਾ ਸ਼ੁਰੂ 'ਚ ਉਹ ਕਿੰਨਾ ਗ਼ਰੀਬ ਸੀ। ਦਿਨ ਰਾਤ ਉਹਨੂੰ ਇਮਤਹਾਨਾਂ ਲਈ ਪੜ੍ਹਨਾ ਪੈਂਦਾ...ਇਹ ਸੋਚ ਕੇ ਕਿ ਗ਼ਰੀਬਾਂ ਦੀ ਇਹ ਹੀ ਰਾਸ ਹੁੰਦੀ ਹੈ। ਫੇਰ ਨੌਕਰੀ ਮਿਲ ਗਈ। ਵਿਆਹ ਕਰ ਲਿਆ। ਬੱਚੇ ਹੋ ਗਏ। ਟੀਊਸ਼ਨਾਂ ਲਈ ਦਿਨ ਰਾਤ ਫੇਰ ਪੜ੍ਹਨਾ ਸ਼ੁਰੂ ਕਰ ਦਿਤਾ। ਗਈ ਰਾਤ ਉਹ ਘਰ ਮੁੜਦਾ। ਮਕਾਨ ਪਾ ਲਿਆ। ਕੁਝ ਧਨ ਇਕੱਠਾ ਕਰ ਲਿਆ। ਪ੍ਰੋਫ਼ੈਸਰ ਸੋਚਣ ਲਗਾ ਏਸ ਜ਼ਿੰਦਗੀ 'ਚ ਕਿਹੜਾ ਮਾੜ ਸੀ। ਛੋਟੇ ਜਹੇ ਘਰ 'ਚ ਉਹਦੇ ਬੱਚੇ ਕਿਨੇ ਸੁਖੀ ਨੇ। ਉਹਦੀ ਬੀਵੀ ਕਿੰਨੀ ਸੁਖੀ ਏ। ਇਹਨਾਂ ਵਾਸਤੇ ਮੈਂ ਕੀ ਕੁਝ ਨਹੀਂ ਛੱਡ ਚਲਿਆ। ਬਾਕੀ ਰਿਹਾ ਦਾਨਾ ਦਾ ਵਿਆਹ। ਆਪੇ ਹੋ ਜਾਏਗਾ। ਉਹ ਪੜ੍ਹ ਲਿਖੀ ਏ। ਸੁਹਣੀ ਏ। ਚੰਗਾ ਮੁੰਡਾ ਮਿਲ ਹੀ ਜਾਏਗਾ।

ਮੁੰਡੇ ਦੇ ਖ਼ਿਆਲ ਨੇ ਹੀ ਉਹਨੂੰ ਇੰਦਰਪਾਲ ਦਾ ਚੇਤਾ ਕਰਾ ਦਿਤਾ। ਉਹਦੀ ਸਾਰੀ ਦੇਹ ਹਿੱਲ ਗਈ।

ਤੇ ਏਸ ਤਰ੍ਹਾਂ ਜਿਹੜੀਆਂ ਗੱਲਾਂ ਨੇ ਹਰੀ ਸਿੰਘ ਨੂੰ ਇਕ ਸੁਖ ਜਿਹਾ ਦਿੱਤਾ ਹੋਇਆ ਸੀ ਉਹਨਾਂ ਨਾਲ ਹੀ ਉਸ ਦੀ ਰੂਹ 'ਚ ਇਕ ਕਲੇਸ਼ ਖੜ੍ਹਾ ਹੋ ਗਿਆ।

ਉਹਦੀ ਬੀਵੀ ਪਾਠ ਬੰਦ ਕਰ ਚੁਕੀ ਸੀ।

ਹਰੀ ਸਿੰਘ ਨੇ ਉਹਦੇ ਵਲ ਝਾਕਿਆ। ਦਾਨਾ ਦੀ ਮਾ ਨੇ ਦਿਲਾਸੇ ਭਰੀਆਂ ਨਜ਼ਰਾਂ ਨਾਲ ਹਰੀ ਸਿੰਘ ਨੂੰ ਪਿਆਰ ਕੀਤਾ।

ਉਹ ਸੋਚਣ ਲਗਾ ਦਾਨਾ ਦੀ ਮਾਂ ਹੀ ਫ਼ਿਟਨੀਆਂ ਦੀ ਫ਼ੋਟ ਹੈ। ਇੰਦਰਪਾਲ ਨੂੰ ਇਹ ਹੀ ਸ਼ਹਿ ਦੇਣ ਵਾਲੀ ਹੈ। ਉਹਨੂੰ ਚੇਤੇ ਆਇਆ ਵਿਆਹ ਦੇ ਮਗਰੋਂ ਛੇਤੀ ਹੀ ਉਹਦਾ ਮਨ ਖਟਾ ਹੋ ਗਿਆ ਸੀ। ਪੈਰ ਪੈਰ ਤੇ ਥੁੜਾਂ। ਵਹੁਟੀ ਨਾਲ ਲੜਾਈ। ਫੇਰ ਉਹ ਟੀਊਸ਼ਨਾਂ ਦੀ ਦਲ ਦਲ 'ਚ ਪੈ ਗਿਆ। ਨਾ ਵੇਲਾ ਦੇਖਿਆ, ਨਾ ਕੁਵੇਲਾ ਇਕ ਘਰ 'ਚੋਂ ਦੂਸਰੇ ਘਰ ਕੋਹਲੂ ਦੇ ਬੈਲ ਵਾਂਗ ਉਹ ਫਿਰਨ ਲਗ ਪਿਆ। ਵੇਲੇ-ਕੁਵੇਲੇ ਦੀਆਂ ਰੋਟੀਆਂ ਨੇ ਉਹਦੇ ਢਿਡ ਦਾ ਸਤਿਆਨਾਸ ਕਰ ਦਿਤਾ।

ਉਸ ਆਪਣੇ ਨਿਜੀ ਪੜ੍ਹਨ ਵਾਲੇ ਕਮਰੇ ਦੇ ਕਿੰਨੇ ਸੁਫਨੇ ਲਏ ਸਨ। ਕਈ ਕਿਤਾਬਾਂ ਖ਼ਰੀਦ ਖ਼ਰੀਦ ਕੇ ਰਖੀਆਂ।

ਦਾਨਾ ਦੀ ਮਾਂ ਕਿਹਾ ਕਰਦੀ, "ਪੜ੍ਹਨਾ ਪੜ੍ਹਨਾ ਹੁੰਦਾ ਨਹੀਂ, ਐਵੇਂ ਰੁਪਏ ਸੁੱਟ ਕੇ ਆ ਜਾਂਦੇ ਨੇ।" ਤੇ ਉਹ ਕਦੀ ਇਹਨਾਂ ਕਿਤਾਬਾਂ ਨੂੰ ਕਿਸੇ ਅਲਮਾਰੀ 'ਚ ਬੰਦ ਕਰ ਦੇਂਦੀ ਤੇ ਕਦੀ ਕਿਸੇ 'ਚ ਰੁਖ ਦੇਂਦੀ। ਕਿਸੇ ਵੇਲੇ ਬੁੜ-ਬੁੜਾਂਦੀ, "ਘਰ ਦੀਆਂ ਚੀਜ਼ਾਂ ਲਈ ਥਾਂ ਨਹੀਂ ਕਿਤਾਬਾਂ

ਦਾ ਚੇਰ ਲਾਈ ਜਾਓ ।'' ਤੇ ਉਹਦਾ ਜੀਅ ਕਰਦਾ ਕਿਤਾਬਾਂ ਨੂੰ ਪੜਛੱਤੀ ਤੇ ਸੁਟ ਦਿਤਾ ਜਾਏ ।

ਇਸ ਘਰ 'ਚ ਬੈਠਕ ਸੀ ਜਿਸ 'ਚ ਆਏ ਗਏ ਨੂੰ ਬਠਾਇਆ ਜਾਂਦਾ । ਇਕ ਵਡਾ ਸਾਰਾ ਸੌਣ ਵਾਲਾ ਕਮਰਾ ਸੀ ਜਿਸ 'ਚ ਸਾਰੇ ਟੱਬਰ ਦਾ ਘੜਮੱਸ ਪਿਆ ਰਹਿੰਦਾ । ਇਕ ਰੋਟੀ ਖਾਣ ਵਾਲਾ ਕਮਰਾ ਸੀ ਤੇ ਸਟੋਰ...ਪਰ ਪੜ੍ਹਨ ਵਾਲੀ ਥਾਂ ਕਿੱਧਰੇ ਨਹੀਂ ਸੀ। ਥਾਂ ਨਾਲੋਂ ਵੀ ਜ਼ਿਆਦਾ ਹਰੀ ਸਿੰਘ ਨੂੰ ਲਗਦਾ ਏਸ ਘਰ 'ਚ ਪੜ੍ਹਿਆ ਜਾ ਹੀ ਨਹੀਂ ਸਕਦਾ । ਤੇ ਏਸ ਤੋਂ ਵੀ ਜ਼ਿਆਦਾ ਉਹਨੂੰ ਏਸ ਗਲ ਦਾ ਅਹਿਸਾਸ ਵਢ ਵਢ ਖਾਂਦਾ ਕਿ ਉਹ ਹੁਣ ਕੁਝ ਪੜ੍ਹਨ ਲਿਖਣ ਜੋਗਾ ਰਿਹਾ ਹੀ ਨਹੀਂ, ਉਹਦੇ ਅੰਦਰੋਂ ਮੌਲਕਤਾ ਮਰ ਹੀ ਗਈ ਹੈ ।

ਉਹ ਸੋਚਣ ਲਗਾ ਉਹਦੇ 'ਚ ਤੇ ਇੰਦਰਪਾਲ 'ਚ ਕੀ ਫਰਕ ਹੈ ।

ਫੇਰ ਆਪੇ ਹੀ ਉਹ ਏਸ ਖ਼ਿਆਲ ਨਾਲ ਹਸਿਆ...ਮਨ 'ਚ ਹੀ ਕਹਿਣ ਲਗਾ, ''ਹਾਂ ਹੈ । ਉਹ ਜੀਉਂਦਿਆਂ 'ਚ ਹੈ ਤੇ ਮੈਂ ਮਰਿਆਂ 'ਚ ।''

ਦਾਨਾ ਦੀ ਮਾਂ ਲਗਾਤਾਰ ਹਰੀ ਸਿੰਘ ਦੇ ਚਿਹਰੇ ਨੂੰ ਦੇਖੀ ਜਾ ਰਹੀ ਸੀ ।

**ਛੇ—**

ਸਵੇਰੇ ਦਾਨਾ ਨੇ ਇੰਦਰਪਾਲ ਨੂੰ ਬਾਹਰ ਹੀ ਰੋਕ ਲਿਆ ।

''ਕਿਉਂ...ਕੀ ਗਲ ਏ ?''

''ਪਤਾ ਨਹੀਂ ਪਾਪਾ ਨੂੰ ਕੀ ਹੋ ਗਿਐ ? ਉਹ ਕਿਸੇ ਨੂੰ ਵੀ ਦੇਖਣਾ ਪਸੰਦ ਨਹੀਂ ਕਰਦੇ । ਬਸ ਹੱਥ ਨਾਲ ਨਿਕਲ ਜਾਣ ਦਾ ਇਸ਼ਾਰਾ ਕਰਦੇ ਹਨ । ਆਏ ਗਏ ਦਾ ਲਿਹਾਜ਼ ਵੀ ਨਹੀਂ ਕਰਦੇ । ਪਾਠ ਨਾਲ ਤੇ ਜਿਵੇਂ ਉਹਨਾਂ ਨੂੰ ਚਿੜ ਹੋ ਗਈ ਏ । ਮੈਨੂੰ ਬਹੁਤ ਡਰ ਲਗਣ ਲਗ ਪਿਐ ।''

''ਅੰਦਰ ਹੁਣ ਕੋਲ ਕੌਣ ਏ ?''

''ਮਾਂ ।''

''ਤੂੰ ਆ ਮੇਰੇ ਨਾਲ ।''

ਦਾਨਾ ਸਹਿਜ-ਸੁਭਾ ਹੀ ਇੰਦਰਪਾਲ ਨਾਲ ਤੁਰ ਪਈ ।

ਦੋਏ ਜਣੇ ਰੇਲਵੇ ਸਟੇਸ਼ਨ ਦੇ ਕੋਲ ਇਕ ਰੈਸਤੋਰਾਂ 'ਚ ਜਾ ਬੈਠੇ । ਕੋਈ ਇਕ ਵਜੇ ਉਹਨਾਂ ਰਲ ਕੇ ਰੋਟੀ ਖਾਧੀ । ਦਾਨਾ ਨੇ ਏਨੀਆਂ ਗੱਲਾਂ ਕੀਤੀਆਂ, ਏਨੀਆਂ ਗੱਲਾਂ ਕੀਤੀਆਂ ਕਿ ਆਪ ਹੀ ਸ਼ਰਮਾ ਕੇ ਕਹਿਣ ਲਗੀ, ''ਪਾਲ ਇੰਜ ਲਗਣ ਲਗ ਪਿਆ ਸੀ ਮੈਂ ਕਈ ਦਿਨਾਂ ਤੋਂ ਡੁਨ-ਵਟਾ ਹੋਈ ਬੈਠੀ ਹਾਂ । ਦਿਮਾਗ ਵਿਚੋਂ ਵਿਚ ਸੋਚ ਸੋਚ ਕੇ ਥਕ ਗਿਆ ਹੈ । ਜੀਅ ਕਰਦੈ ਬੋਲੀ ਜਾਵਾਂ । ਖੱਪ ਪਾਵਾਂ । ਹੋਰ ਨਹੀਂ ਤੇ ਰੋਈ ਜਾਵਾਂ !''

ਦਾਨਾ ਪਾਪਾ ਦੀਆਂ ਗੱਲਾਂ ਕਰੀ ਜਾਂਦੀ । ਘੜੀ ਘੜੀ ਕਹਿੰਦੀ, ''ਪਾਪਾ ਮੇਰੇ ਤੋਂ ਜ਼ਿਆਦਾ ਕਿਸੇ ਨੂੰ ਵੀ ਲਾਡ ਨਹੀਂ ਕਰਦੇ ।'' ਉਹ ਝੱਟ ਅੱਖਾਂ ਭਰ ਲੈਂਦੀ । ਚੁੰਨੀ ਨਾਲ ਪੂੰਝ ਕੇ ਫੇਰ ਬੋਲਣ ਲਗ ਪੈਂਦੀ, ''ਹੁਣ ਮੈਂ ਏਥੇ ਹੀ ਰਹਾਂਗੀ । ਅੰਮ੍ਰਿਤਸਰ ਨਹੀਂ ਜਾਵਾਂਗੀ ।'' ਇੰਦਰਪਾਲ ਨੂੰ ਇਹ ਗੱਲ ਬੜੀ ਚੰਗੀ ਲੱਗੀ। ਅੱਖਾਂ 'ਚ ਪਿਆਰ ਭਰਕੇ ਉਸ ਦਾਨਾ ਵਲ ਦੇਖਿਆ । ਦਾਨਾ ਕਹੀ ਗਈ, ''ਹਰ ਵੇਲੇ ਭੈੜੇ ਭੈੜੇ ਖ਼ਿਆਲ ਮੇਰੀਆਂ ਅੱਖਾਂ ਅੱਗੇ ਫਿਰਦੇ ਰਹਿੰਦੇ ਹਨ । ਹਰ

ਵੇਲੇ ਲਗਦੈ ਪਾਪਾ ਬਚਣਗੇ ਨਹੀਂ । ਕਈ ਦਿਨਾਂ ਤੋਂ ਇਹ ਗੱਲ ਤੈਨੂੰ ਦੱਸਣ ਦੱਸਣ ਕਰਦੀ ਰਹੀ...ਪਰ ਹਰ ਵੇਲੇ ਜਿਵੇਂ ਸੰਘ 'ਚ ਅੜ ਜਾਂਦੀ ਹੈ । ਉਫ ! ਔਖਾ ਏ ਇਹ ਸੋਚਣਾ । ਤੇ ਉਹ ਫੁਟ ਫੁਟ ਕੇ ਰੋਣ ਲਗ ਪਈ ।

"ਉਠ ਚਲੀਏ ।" ਇੰਦਰਪਾਲ ਨੇ ਉਹਨੂੰ ਛੇਤੀ ਛੇਤੀ ਉਠਾਂਦਿਆਂ ਕਿਹਾ । ਰੈਸਤੋਰਾਂ ਚ' ਸਾਰਿਆਂ ਸਾਹਮਣੇ ਨਿਝੱਕ ਹੋ ਕੇ ਰੋਣਾ ਉਹਨੂੰ ਬੁਰਾ ਲਗਾ ।

ਦਾਨਾ ਨੂੰ ਹਸਪਤਾਲ 'ਚ ਛਡ ਕੇ ਉਹ ਨੇੜੇ ਪੜਛਤੀ ਵਾਲੇ ਰੈਸਤੋਰਾਂ 'ਚ ਆਣ ਬੈਠਾ । ਤਰਕਾਲਾਂ ਪੈਣ ਵਾਲੀਆਂ ਸਨ ਤੇ ਉਹ ਇਹ ਸ਼ਾਮ ਦੋਸਤਾਂ 'ਚ ਗੁਜ਼ਾਰਨੀ ਚਾਹੁੰਦਾ ਸੀ । ਬਸ ਪਲ ਕੁ ਲਈ ਖਿਆਲ ਆਇਆ ਦਾਨਾ ਨੂੰ ਛਡਣ ਲਗਿਆਂ ਉਹ ਹਰੀ ਸਿੰਘ ਨੂੰ ਅੰਦਰੋਂ ਦੇਖ ਹੀ ਆਂਦਾ ।

ਉਹਦਾ ਜੀਅ ਕੀਤਾ ਬੁਢਾ ਬੈਰਾ, ਜਿਨੂੰ ਉਹ ਬੜੇ ਮੀਆਂ ਕਹਿੰਦੇ ਸਨ, ਏਨੇ ਦਿਨ ਨਾ ਆਣ ਦਾ ਕਾਰਨ ਪੁਛੇ ਪਰ ਉਸ ਏਨਾ ਹੀ ਪੁਛਿਆ, "ਚਾਹ ਲਿਆਵਾਂ ?"

"ਠਹਿਰ ਜਾ ।" ਇੰਦਰਪਾਲ ਨੇ ਕਿਹਾ ਤੇ ਮੇਜ਼ ਤੇ ਚਾਹ ਨਾਲ ਲਿਬੜੀ ਅਖਬਾਰ ਦੇਖ ਕੇ ਸੋਚਣ ਲਗਾ......ਕਈ ਦਿਨ ਹੋ ਗਏ ਹਨ ਉਸ ਇਕ ਖਬਰ ਵੀ ਨਹੀਂ ਪੜ੍ਹੀ । ਉਹਦਾ ਜੀਅ ਕੀਤਾ ਉਹ ਮੁੜ ਕੇ ਆਪਣੇ ਸਾਧਾਰਨ ਰੁਟੀਨ 'ਚ ਪੈ ਜਾਏ ।

ਦੋਸਤਾਂ ਦੇ ਆਂਦਿਆਂ ਹੀ ਸਾਰਾ ਉਪਰਾਪਣ ਦੂਰ ਹੋ ਗਿਆ । ਬੜੇ ਮੀਆਂ ਨੇ ਸ਼ੀਸ਼ੇ ਦੇ ਗਲਾਸਾਂ ਵਿਚ ਚਾਹਾਂ ਲਿਆ ਦਿਤੀਆਂ । ਗੱਲਾਂ ਕਰਦਿਆਂ ਇੰਦਰਪਾਲ ਨੂੰ ਆਪਣਾ ਹਾਸਾ ਕਿਸੇ ਵੇਲੇ ਜ਼ਰਾ ਓਪਰਾ ਲਗਦਾ । ਉਹਨੂੰ ਯਾਦ ਆਇਆ ਸਵੇਰੇ ਦਾਨਾ ਵੀ ਵਿਚ ਵਿਚ ਹੱਸ ਕੇ ਗੱਲਾਂ ਕਰਦੀ ਰਹੀ ਸੀ ।

ਪਰ ਉਸ ਦੋਸਤਾਂ ਨੂੰ ਦਾਨਾ ਦੇ ਰੋਣ ਦਾ ਨਾ ਦਸਿਆ । ਉਸ ਕਿਹਾ ਕਿ ਸਵੇਰੇ ਸ਼ਾਮ ਹਸਪਤਾਲ ਜਾ ਜਾ ਕੇ ਉਹ ਅੱਕ ਗਿਆ ਸੀ ਪਰ ਅੱਜ ਦਾਨਾ ਦੀਆਂ ਗੱਲਾਂ ਨੇ ਉਹਦਾ ਸਾਰਾ ਅਕੇਵਾਂ ਦੂਰ ਕਰ ਦਿਤਾ ਹੈ ਪਰ ਤਾਂ ਵੀ ਇਕ ਅਣਕਿਆਸਿਆ ਜਿਹਾ ਭਾਰ ਉਹਦੀ ਨਾੜ ਨਾੜ ਵਿਚ ਉਤਰੀ ਜਾ ਰਿਹਾ ਹੈ ।

"ਹਾਂ..." ਇਕ ਜਣਾ ਬੋਲਿਆ, "ਦਾਨਾ ਸਾਰਾ ਜ਼ਹਿਰ ਤੈਨੂੰ ਪਿਆ ਕੇ ਹੌਲਾ ਫੁਲ ਹੋ ਗਈ । ਤੇ ਉਹ ਜ਼ਹਿਰ ਹੁਣ ਤੂੰ ਸਾਨੂੰ ਪਿਆ ਦੇ । ਮੂੰਹ ਤੇ ਦੇਖ ਕਿਸ ਤਰ੍ਹਾਂ ਦਾ ਹੋ ਗਿਆ ਏ ਤੇਰਾ ।"

ਇੰਦਰਪਾਲ ਹੈਰਾਨ ਹੋ ਕੇ ਆਪਣੇ ਦੋਸਤਾਂ ਵਲ ਦੇਖਣ ਲਗਾ । ਉਹਦਾ ਮੂੰਹ ਜਿਵੇਂ ਹੋਰ ਉਤਰ ਗਿਆ ਹੋਏ । ਯਾਰਾਂ ਨੇ ਬਥੇਰੀ ਕੋਸ਼ਸ਼ ਕੀਤੀ ਉਹਦੇ ਰੌਂ 'ਚ ਫਰਕ ਆਏ । ਪਰ ਉਹ ਚੁੱਪ ਰਿਹਾ । ਸੋਚਣ ਲਗਾ ਅਜ ਵੀ ਉਹਨੂੰ ਹਸਪਤਾਲ ਹੀ ਜਾਣਾ ਚਾਹੀਦਾ ਸੀ । ਦਾਨਾ ਕੀ ਕਹੇਗੀ ?

(ਪ੍ਰਾਅਧਿਆਪਕ, ਗਵਰਨਮੈਂਟ ਕਾਲਜ, ਕਠੂਆ, ਜੰਮੂ ਕਸ਼ਮੀਰ)



ਗੁਰਬਚਨ ਬੱਲ

# ਬੱਸ ਵਿਚ ਕੁਝ ਮੀਲ

"ਆ ਹੁਣ ਸੰਤਾ ਸਿਆਂ ਕੀ ਦੇਰ ਆ।" ਡਰਾਈਵਰ ਦੇ ਬਰਾਬਰ ਵਾਲੀ ਸੀਟ ਤੇ ਬੈਠੇ ਇਕ ਚਿਟ ਕਪੜੀਏ ਤੇ ਨੀਲੀ ਪਗੜੀ ਵਾਲੇ ਗਿਆਨੀ ਨੇ ਅਧ ਚਿਟੀ ਅਧ ਕਾਲੀ ਦਾੜ੍ਹੀ ਤੇ ਹੱਥ ਫੇਰਦਿਆਂ ਹੋਇਆਂ ਬਾਹਰ ਖੜੇ ਡਰਾਈਵਰ ਨੂੰ ਏਸ ਲਹਿਜੇ ਵਿਚ ਹਾਕ ਮਾਰੀ ਜਿਵੇਂ ਕਿ ਡਰਾਈਵਰ ਦਾ ਮੁੱਢੋਂ ਹੀ ਵਾਕਫ ਹੁੰਦਾ ਹੈ।

"ਚਲੋ ਜਥੇਦਾਰ ਜੀ ਅਸੀਂ ਵੀ ਥੋੜੀ ਬਾਣੀ ਨੂੰ ਮਿਠੀ ਕਰਕੇ ਮੰਨਣਾ।" ਸ਼ਰਾਰਤ ਭਰੀ ਮੁਸਕਰਾਹਟ ਨੂੰ ਮੁਛਾਂ 'ਤੇ ਹੱਥ ਫੇਰ ਕੇ ਲਕੋਂਦਾ ਹੋਇਆ ਡਰਾਈਵਰ ਆਪਣੀ ਸੀਟ 'ਤੇ ਆ ਬੈਠਾ। ਏਨੇ ਵਿਚ ਇਕ ਭਰਵੇਂ ਸਰੀਰ ਦੀ ਨੌਜਵਾਨ ਇਸਤ੍ਰੀ ਕੁਛੜ ਕੁਝ ਮਹੀਨਿਆਂ ਦਾ ਬੱਚਾ ਚੁੱਕੀ ਬੱਸ ਦੇ ਬਾਹਰਲੇ ਪਾਸਿਓਂ ਖਿੜਕੀ ਵਿਚ ਦੀ ਹੱਥ ਕਰਕੇ ਗਿਆਨੀ ਜੀ ਤੋਂ ਮੰਗਣ ਲੱਗ ਪਈ। ਉਹ ਸ਼ਾਇਦ ਪਿਛਲੀਆਂ ਸਵਾਰੀਆਂ ਤੋਂ ਮੰਗ ਕੇ ਕਿਸੇ ਹੋਰ ਪਾਸੇ ਜਾਣ ਲੱਗੀ ਸੀ, ਜਦ ਨੂੰ ਗਿਆਨੀ ਜੀ ਦੇ ਗੁਰਮੁਖਾਂ ਵਰਗੇ ਦਿਆਲੂ ਚਿਹਰੇ ਤੋਂ ਪ੍ਰਭਾਵਿਤ ਹੋ ਕੇ ਹੀ ਕੁਝ ਮਿਲਣ ਦੀ ਆਸ ਵਿਚ ਆਈ ਸੀ। ਗਿਆਨੀ ਜੀ ਨੀਝ ਨਾਲ ਉਸ ਵਲ ਦੇਖਣ ਲੱਗ ਪਏ। ਹੁਣ ਡਰਾਈਵਰ ਤੋਂ ਸ਼ਾਇਦ ਬੋਲਣੋਂ ਨਾ ਰਿਹਾ ਗਿਆ। ਉਹ ਮੈਲੇ ਜੇਹੇ ਕਪੜੇ ਨਾਲ ਆਪਣੀ ਸੀਟ ਦੇ ਸਾਮ੍ਹਣੇ ਵਾਲਾ ਸ਼ੀਸ਼ਾ ਸਾਫ ਕਰਦਾ ਹੋਇਆ ਹੌਲੀ ਦੇਣੇ ਬੋਲਿਆ :

"ਦੇਖਦਾਂ ਕੀ ਆਂ ਜਥੇਦਾਰਾ ਮਾਲ ਇਕ ਨੰਬਰ ਆ। ਮੁਰਗੀ ਵੀ ਫਸਣ ਵਾਲੀ ਲਗਦੀ ਆ, ਪਾਧਾ ਨਾ ਪੁਛ ਬੱਸ ਦੇ ਦੇ ਕੁਛ ਨਾ ਕਛ, ਨਾਲੇ ਪੁੰਨ ਨਾਲੇ ਫਲੀਆਂ।"

"ਓ ਤੈਨੂੰ ਐਨਾ ਸਮਝਾਈਦਾ ਬਈ ਅੰਮ੍ਰਿਤ ਵੇਲੇ ਖਾਲਸੇ ਦਾ ਧਰਮ ਨੀ ਏਹੋ ਜੀਆ ਗੱਲਾਂ ਕਰਨੀਆਂ।" ਅੱਖਾਂ ਨਾਲ ਪਿਛਲੀਆਂ ਸਵਾਰੀਆਂ ਵੱਲ ਸੈਨਤ ਕਰਕੇ ਤੇ ਡਰਾਈਵਰ ਨੂੰ ਘੂਰਦੇ ਹੋਏ ਗਿਆਨੀ ਜੀ ਬੋਲੇ।

"ਅੱਛਾ ਤਾਂ ਫੇਰ ਰਾਤ ਨੂੰ..........।" ਡਰਾਈਵਰ ਵੀ ਆਪਣੀ ਆਦਤ ਤੋਂ

ਮਜਬੂਰ ਬੋਲਣੋਂ ਨਾ ਟਲਦਾ । ਗਿਆਨੀ ਜੀ ਹੁਣ ਡਰਾਈਵਰ ਦੀਆਂ ਗੁਸਤਾਖੀਆਂ ਤੋਂ ਬਚਣਾ ਚਾਹੁੰਦੇ ਸਨ ਤੇ ਮੰਗਤੀ ਨੂੰ ਵੀ ਸ਼ਾਇਦ ਨਰਾਜ਼ ਨਹੀਂ ਕਰਨਾ ਚਾਹੁੰਦੇ ਸਨ । ਏਸ ਲਈ ਉਹਨਾਂ ਨੇ ਜੇਬ ਵਿਚ ਹੱਥ ਪਾਇਆ ਪਰ ਮੰਗਤੀ ਪਹਿਲਾਂ ਹੀ ਜਾ ਚੁਕੀ ਸੀ । ਸ਼ਾਇਦ ਉਸ ਨੂੰ ਇਹਨਾਂ ਦੇ ਇਰਾਦਿਆਂ 'ਤੇ ਸ਼ੱਕ ਹੋ ਗਿਆ ਸੀ ।

"ਹੁਣ ਜੇਬ 'ਚ ਹੱਥ ਮਾਰਨ ਦਾ ਕੀ ਫੈਦਾ । ਚੋਗਾ ਵੀ ਪਾਇਆ ਪਰ ਪੰਛੀ ਉਡਿਆਂ ਤੋਂ । ਤੋਕੜ ਮੜਾਂ ਝਾੜੇ ਨਾਲ ਚੋਈਦੀਆਂ, ਤੂੰ ਐਵੇਂ ਈ ਕੁੰਡੀ ਲਾਉਣ ਨੂੰ ਫਿਰਦਾਂ ਬਗੈਰ ਕੋਈ ਲਾਲਚ ਦਿਤੇ ਈ । ਅੱਗੇ ਨੂੰ ਮੇਰੀਆਂ ਇਹ ਗੱਲਾਂ ਲੜ ਬੰਨ੍ਹ ਲਾ, ਉਂ ਤਾਂ ਤੂੰ ਆਪ ਵੀ ਗਿਆਨੀ ਧਿਆਨੀ ਆਂ ।" ਇਹ ਕਹਿੰਦੇ ਹੋਏ ਡਰਾਈਵਰ ਨੇ ਹਾਰਨ ਦੇ ਕੇ ਬੱਸ ਤੋਰ ਦਿਤੀ ।

ਬੱਸ ਵਿਚ ਕੋਈ ਬਹੁਤੀਆਂ ਸਵਾਰੀਆਂ ਨਹੀਂ ਸਨ । ਡਰਾਈਵਰ ਤੋਂ ਪਿਛੇ ਸਮੁਚੀਆਂ ਤਿੰਨੇ ਸੀਟਾਂ ਖਾਲੀ ਪਈਆਂ ਸਨ ਤੇ ਉਸ ਤੋਂ ਪਿਛਲੀ ਇਕ ਸੀਟ ਤੇ ਮੈਂ ਬੈਠਾ ਸੀ । ਕੋਲ ਮੇਰੇ ਭਾਵੇਂ ਤਾਜ਼ਾ ਅਖਬਾਰ ਸੀ ਪਰ ਜਿੰਨਾਂ ਚਿਰ ਬੱਸ ਖੜੀ ਰਹੀ ਮੇਰੇ ਕੰਨ ਡਰਾਈਵਰ ਤੇ ਗਿਆਨੀ ਜੀ ਵਲ ਲੱਗੇ ਰਹੇ ਤੇ ਮੈਂ ਪੁਠੇ ਅਖਬਾਰ ਵਲ ਉਂਝ ਹੀ ਵੇਖਦਾ ਰਿਹਾ । ਪਰ ਚੋਰ ਅੱਖਾਂ ਨਾਲ ਇਹਨਾਂ ਦੀਆਂ ਹਰਕਤਾਂ ਵਲ ਵੀ ਝਾਤ ਪਾ ਦਿੰਦਾ । ਜਦੋਂ ਬੱਸ ਚਲ ਪਈ ਮੈਂ ਅਖਬਾਰ ਸਿੱਧਾ ਕੀਤਾ । ਸਭ ਤੇ ਪਹਿਲਾਂ ਮੇਰੀ ਨਿਗ੍ਹਾ ਪਹਿਲੇ ਸਫੇ ਵਾਲੀ ਤਸਵੀਰ ਤੇ ਜਾ ਪਈ ਜਿਸ ਵਿਚ ਅਮਨ ਪਸੰਦ ਅਮਰੀਕੀ ਸੁਲਾਹਕਾਰ, ਵੀਅਤਨਾਮੀ ਗੁਰੀਲੇ ਨੂੰ ਪਾਣੀ ਦੀ ਭਰੀ ਹੋਈ ਦੇਗ ਵਿਚ ਮੂੰਹ ਪਰਨੇ ਡਬੋ ਕੇ ਨੰਗਾ ਜ਼ੁਲਮ ਢਾ ਰਹੇ ਸਨ । ਏਸ ਲਈ ਕਿ ਬਾਕੀ ਵੀਅਤਨਾਮੀ ਲੋਕ ਏਸ ਤੋਂ ਸਬਕ ਸਿਖਣ ਤੇ ਆਜ਼ਾਦੀ ਦੀ ਮੰਗ ਕਰਕੇ ਅਮਨ ਭੰਗ ਨਾ ਕਰਨ ।

ਤਸਵੀਰ ਦੇ ਖਬੇ ਪਾਸੇ ਮੋਟੇ ਅਖਰਾਂ ਵਿਚ ਖਬਰ ਸੀ : 'ਲੱਗਪੱਗ ਦੋ ਦਰਜਨ ਅਮਰੀਕੀ ਜੈਟ ਹਵਾਈ ਜਹਾਜ਼ਾਂ ਨੇ ਯੂਨੀਵਰਸਟੀਆਂ, ਹਸਪਤਾਲਾਂ, ਵਡੇ ਵਡੇ ਕਾਰਖਾਨਿਆਂ ਤੇ ਹੋਰ ਸਰਕਾਰੀ ਇਮਾਰਤਾਂ 'ਤੇ ਜ਼ਬਰਦਸਤ ਬੰਬਾਰੀ ਕੀਤੀ ਤੇ ਆਪਣੇ ਮਿਸ਼ਨ ਵਿਚ ਸਫਲ ਰਹੇ ।" ਨਾਲ ਹੀ ਅਮਨ ਦੇ ਦੇਵਤੇ ਅਮਰੀਕੀ ਪ੍ਰਧਾਨ ਦਾ ਬਿਆਨ ਸੀ ਕਿ ਇਹ ਸਭ ਕੁਝ ਵੀਅਤਨਾਮ ਵਿਚ ਅਮਨ ਬਹਾਲ ਕਰਨ ਲਈ ਕੀਤਾ ਜਾ ਰਿਹਾ ਹੈ । ਮੈਂ ਹੋਰ ਪੜ੍ਹਨ ਹੀ ਲੱਗਾ ਸੀ ਕਿ ਡਰਾਈਵਰ ਦੀ ਘੁਸਰ ਮੁਸਰ ਨੇ ਮੇਰਾ ਧਿਆਨ ਫੇਰ ਆਪਣੇ ਵਲ ਖਿਚ ਲਿਆ ।

"...ਬਈ ਜਥੇਦਾਰਾ ਕਹਿਣ ਨੂੰ ਕੀ ਕਹਿਣਾ ਰਾਤ ਤੂੰ ਮੋਰਚਾ ਬੜਾ ਮਾਰਿਆ । ਬਸ ਫੇਰੇ 'ਚ ਮੁਰਗੀ ਫਸਾ ਲੀ, ਕਿਤੇ ਅੱਜ ਵਾਲੀ ਮੁਰਗੀ ਫਸਾਵੇਂ ਨਾਂ ਬਸ ਗੰਗਾ ਦਾ ਨ੍ਹੌਣ ਹੋ ਜੂ ਕੇਰਾਂ ਤਾਂ ।" "ਓ ਬੜਬੋਲਿਆ ਜ਼ਬਾਨ ਨੂੰ ਲਗਾਮ ਦੇਹ ਪਿਛੇ ਸਵਾਰੀਆਂ ਨਾਂ ਦਿਸਦੀਆਂ । ਤੁਸੀਂ ਡਰਾਈਵਰ ਤਾਂ ਭਲਾ ਹੋਏ ਈ ਤਲੰਗੇ । ਮੇਰਾ ਤਾਂ ਖਿਆਲ ਕਰ ਜਿੰਨ੍ਹੇ ਲੋਕਾਂ ਨੂੰ ਸਿਧੇ ਰਾਹ ਪਾਉਣਾ ਤੇ ਉਹਨਾਂ ਦੇ ਸਿਰੋਂ ਈ ਖਾਣਾ ।" ਗਿਆਨੀ ਜੀ ਖਿਝ ਕੇ ਪਏ ।

"ਨਹੀਂ ਜਥੇਦਾਰ ਜੀ ਨਰਾਜ਼ ਕਿਉਂ ਹੁੰਦੇ ਓ, ਮੈਂ ਤਾਂ ਨਾਲੇ ਬੜੀ ਹੌਲੀ ਹੌਲੀ ਬੋਲਦਾਂ । ਆਹ ਦੋ ਮੁੰਡੇ ਖੁੰਡੇ ਈ ਆਪਣੇ ਨੇੜੇ ਆ ਇਹਨਾਂ ਦਾ ਕੀ ਆ ਜੇ ਸੁਣ ਵੀ ਲੈਣਗੇ । ਬਾਕੀ ਸਵਾਰੀਆਂ ਤਾਂ ਪਿਛੇ ਹੀ ਨੇ ।" ਸਾਮ੍ਹਣੇ ਲੱਗੇ ਸ਼ੀਸ਼ੇ ਵਿਚ ਦੀ ਦੇਖਦਾ ਹੋਇਆ ਡਰਾਈਵਰ ਬੋਲਿਆ ।

"ਓ ਭੋਲਿਆ ਏਹੋ ਜੀਆਂ ਗੱਲਾਂ ਨੂੰ ਤਾਂ ਸਭ ਦੇ ਚਾਰ ਕੰਨ ਹੋ ਜਾਂਦੇ ਆ । ਪੁਛ ਕੇ

ਦੇਖ ਲੈ ਜੇ ਪਿਛਲੀਆਂ ਸਵਾਰੀਆਂ ਨੇ ਨਾ ਤੇਰੀਆਂ ਸਾਰੀਆਂ ਗੱਲਾਂ ਸੁਣੀਆਂ ਹੋਣ ਤਾਂ ਮੇਰਾ ਨਾਉਂ ਵਟਾ ਦੀਂ।"

"ਲੋਕ ਭਾਵੇਂ ਕਿਨੇ ਖਿਲਾਫ ਹੋ ਜਾਣ, ਗੁਰ ਤੈਨੂੰ ਮੈਂ ਦੱਸ ਦਿਨਾ। ਪਾਠ ਕਰਨ ਲੱਗਾ ਜ਼ਰਾ ਰਹਾ ਨਾਲ ਲੰਮਾ ਜਿਹਾ ਕਰਕੇ ਤੇ ਸਿਰ ਝੁਕਾ ਕੇ ਕਹਿ ਦੇਈਂ 'ਸਾਤ ਨਾਮ ਸ੍ਰੀ ਵਾਅ ਹੇ ਗੁਰੂ ਜੀਅ।' ਬੱਸ ਤੇਰੀਆਂ ਸੱਭੇ ਸੁਧ। ਲੋਕਾਂ ਨੇ ਕਹਿਣਾ ਇਹ ਤਾਂ ਕੋਈ ਧਰਮਾਤਮਾ ਹੀ ਹੈ। ਸ਼ਕਲ ਤੇਰੀ ਹੈਗੀ ਈ ਆ।"

"ਓਏ ਸਾਹਮਣੇ ਦੇਖ ਓਏ, ਲੱਗਿਆ ਪੜ੍ਹਿਆਂ ਨੂੰ ਪੜੌਣ।"

ਸਾਹਮਣੇ ਰਿਕਸ਼ਾ ਜਾ ਰਿਹਾ ਸੀ ਤੇ ਦੂਜੇ ਪਾਸਿਓਂ ਰਿਕਸ਼ੇ ਦੇ ਬਰਾਬਰ ਇਕ ਹੋਰ ਬੱਸ ਆ ਗਈ ਸੀ। ਰਿਕਸ਼ੇ ਦੇ ਮੁਢ ਜਾ ਕੇ ਡਰਾਈਵਰ ਨੇ ਇਕ ਦਮ ਬਰੇਕ ਲਾ ਦਿਤੀ ਤੇ ਅਜਿਹਾ ਝਟਕਾ ਪਿਆ ਕਿ ਅੱਧੀਆਂ ਸਵਾਰੀਆਂ ਦੇ ਮੱਥੇ ਅਗਲੀਆਂ ਸੀਟਾਂ ਦੇ ਸਰੀਆਂ ਵਿਚ ਜਾ ਲਗੇ। ਪਿਛੇ ਇਕ ਬੱਚੇ ਦਾ ਮੂੰਹ ਵੀ ਅੱਗੇ ਜਾ ਲੱਗਾ ਤੇ ਉਹ ਉਚੀ ਉਚੀ ਰੋਣ ਲੱਗ ਪਿਆ।

"ਕਢ ਤੂੰ ਸੀ ਨਾ ਦੰਦ, ਐਨਾ ਸਮਝਾਈਦਾ ਬਈ ਸਵੇਰੇ ਸਵੇਰੇ ਰੱਬ ਦਾ ਨਾਉਂ ਲੈ ਲਿਆ ਕਰ ਜੇ ਚਾਰ ਦਿਨ ਕਟਣੇ ਆ ਤਾਂ। ਹੋਰ ਈ ਕਿੱਸੇ ਛੇੜ ਕੇ ਬਹਿਜੂ ਉਠਦਾ ਈ।" ਝਟਕਾ ਪੈਣ ਦੇ ਨਾਲ ਹੀ ਗਿਆਨੀ ਜੀ ਡਰਾਈਵਰ ਤੇ ਵਰ੍ਹ ਪਏ।

"ਮੇਰੇ ਕੀ ਵਸ ਆ ਇਹਨਾਂ ਬੇਡਰ ਰਿਕਸ਼ੇ ਵਾਲਿਆਂ ਨੂੰ ਈ ਰੱਬ ਭੁਲਿਆ ਹੋਇਆ।" ਸਾਮਣੀ ਬੱਸ ਲੰਘੀ ਤੋਂ ਰਿਕਸ਼ੇ ਵਾਲੇ ਦੇ ਬਰਾਬਰ ਦੀ ਬੱਸ ਕੱਢਦਾ ਹੋਇਆ ਉਹ ਬੋਲਿਆ।

ਘੁਮਾਰ ਮੰਡੀ ਦੇ ਚੌਕ ਵਿਚ ਟ੍ਰੈਫਿਕ ਵਾਲਾ ਸਿਪਾਹੀ ਖੜਾ ਸੀ। ਉਸ ਨੇ ਹੱਥ ਦੂਜੇ ਪਾਸੇ ਨੂੰ ਦਿਤਾ ਹੋਇਆ ਸੀ ਏਸ ਲਈ ਬੱਸ ਰੋਕਣੀ ਪਈ। ਸਿਪਾਹੀ ਨੇ ਬੱਸ ਲੰਘਣ ਲਈ ਹੱਥ ਦੇ ਦਿਤਾ ਪਰ ਡਰਾਈਵਰ ਨੇ ਕੁਝ ਚਿਰ ਬੱਸ ਫੇਰ ਵੀ ਨਾ ਤੋਰੀ।

"ਓਏ ਤੋਰ ਲੈ ਹੁਣ ਖਾਲਸਿਆ ਨੀਂਦ ਆ ਗਈ।"

ਬੱਸ ਤੋਰ ਕੇ ਡਰਾਈਵਰ ਆਪਣੀ ਸਫਾਈ ਪੇਸ਼ ਕਰਨ ਲਗਾ। "ਨਹੀਂ ਨੀਂਦ ਕੀ ਆਈ ਜਥੇਦਾਰ ਜੀ। ਥੋਨੂੰ ਕੀ ਪਤਾ ਇਹ ਸਪਾਟਾ ਕੁਤੇ ਦਾ ਵੁਢਿਆ ਹੋਇਆ। ਏਹੀ ਇਕ ਵਾਰੀ ਚੰਡੀਗੜ੍ਹ ਦੇ ਅੱਡੇ ਵਾਲੇ ਚੌਕ 'ਚ ਖੜਾ ਸੀ। ਇਹ ਹੱਥ ਦੇਣ ਹੀ ਵਾਲਾ ਸੀ ਜਦੋਂ ਮੈਂ ਬੱਸ ਤੋਰੀ ਸੀ। ਪਰ ਇਹਨੇ ਪਿਉ ਦੇ ਪੁਤ ਨੇ ਸੀਟੀ ਮਾਰ ਕੇ ਬੱਸ ਰੋਕ ਲਈ ਤੇ ਕਹੇ ਮੈਂ ਤਾਂ ਤੇਰਾ ਚਲਾਣ ਕਰਨਾ। ਜੇਬ ਚੋਂ ਕਾਪੀ ਪੈਨਸਲ ਕੱਢ ਕੇ ਨਾਉਂ ਨਾ ਪੁਛਣ ਲਗ ਪਿਆ। ਪਰ ਜਦੋਂ ਮੈਂ ਹੌਲੀ ਦੇਣੇ ਦੋ ਰੁਪਏ ਹੱਥ ਤੇ ਰਖੇ, ਚਲਾਣ ਚਲੂਣ ਕਿਧਰੇ ਭੁਲ ਗਿਆ। ਤੇ ਕਹਿੰਦਾ ਖਿਆਲ ਰਖਿਆ ਕਰ ਅੱਗੇ ਵਾਸਤੇ।"

"ਫੇਰ ਤਾਂ ਤੂੰ ਖਟ ਗਿਆ ਭਗਤਾ, ਭਲਾ ਜੇ ਚਲਾਣ ਕਰ ਦਿੰਦਾ ਤਾਂ ਤੈਨੂੰ ਜੁਰਮਾਨੇ ਦੇ ਕਈ ਦੋ ਦੇਣੇ ਪੈਣੇ ਸੀ।" ਗਿਆਨੀ ਜੀ ਨੇ ਗਿਆਨ ਦੀ ਗੱਲ ਕਰ ਵਿਖਾਈ।

"ਜੋ ਮਰਜੀ ਸਮਝ ਲੋ ਮਹਾਰਾਜ ਅੰਤਰਜਾਮੀ ਜਿਉਂ ਹੋਏ।" ਤੇ ਡਰਾਈਵਰ ਹੱਸਦਾ ਹੋਇਆ ਚੁਪ ਹੋ ਗਿਆ।

ਸ਼ਹਿਰ ਲੰਘਦਿਆਂ ਹੀ 'ਚਲ ਨੀ ਛੋਰ ਦੀਏ ਬਚੀਏ' ਕਹਿ ਕੇ ਬੱਸ ਕਾਫੀ ਤੇਜ਼ ਕਰ

ਦਿਤੀ। ਜਿਥੇ ਜਿਥੇ ਸਵਾਰੀਆਂ ਨੇ ਉਤਰਨਾ ਹੁੰਦਾ, ਕੰਡਕਟਰ ਦੇ ਟੱਲੀ ਦੇਣ 'ਤੇ ਉਥੇ ਬੱਸ ਰੋਕ ਦਿੰਦਾ, ਉਤਰਨ ਵਾਲੀਆਂ ਸਵਾਰੀਆਂ ਉਤਰ ਜਾਂਦੀਆਂ ਤੇ ਕੁਝ ਹੋਰ ਚੜ੍ਹ ਜਾਂਦੀਆਂ। ਬਾਕੀ ਸੜਕ ਤੋਂ ਪਿੰਡ ਨੂੰ ਜਾਂਦਿਆਂ ਰਾਹਾਂ 'ਤੇ ਖੜੀਆਂ ਸਵਾਰੀਆਂ ਹੱਥ ਖੜਾ ਕਰੀ ਖੜ੍ਹੀਆਂ ਦੀਆਂ ਖੜ੍ਹੀਆਂ ਹੀ ਰਹਿ ਜਾਂਦੀਆਂ। ਤੇ ਇਹ ਕੋਲ ਦੀ ਹਾਰਨ ਦੇਕੇ ਲੰਘਦਾ ਹੋਇਆ ਕਹਿੰਦਾ 'ਦੇਖ ਕਿਵੇਂ ਹਥ ਦੇਈ ਖੜੇ ਆ ਜਿਵੇਂ ਕਿਤੇ ਪਿਉ ਵਾਲੀ ਹੁੰਦੀਆ।'

ਬੱਦੋਵਾਲ ਤੋਂ ਅੱਗੇ ਸੜਕ ਉਤੇ ਕੁਝ ਵਿਦਿਆਰਥੀ ਮੋਢਿਆਂ ਵਿਚ ਝੋਲੇ ਪਾਈ ਖੜੇ ਸਨ। ਬੱਸ ਆਉਂਦੀ ਦੇਖ ਕੇ ਉਹਨਾਂ ਨੇ ਰੋਕਣ ਲਈ ਹੱਥ ਦਿਤਾ—ਸ਼ਾਇਦ ਉਹਨਾਂ ਨੇ ਦਾਖੇ ਸਕੂਲ ਪੜ੍ਹਨ ਜਾਣਾ ਸੀ। ਪਰ ਡਰਾਈਵਰ ਗੁਣ ਗੁਣ ਕਰਦਾ ਹੋਇਆ ਦੂਜੀਆਂ ਸਵਾਰੀਆਂ ਵਾਂਗ ਹੀ ਇਹਨਾਂ ਨੂੰ ਖੜ੍ਹਿਆਂ ਛਡ ਗਿਆ। ਮੇਰੇ ਕੋਲੋਂ ਇਹ ਸਹਾਰਿਆ ਨਾ ਗਿਆ ਤੇ ਮੈਂ ਕਹਿ ਹੀ ਦਿਤਾ :

"ਡਰਾਈਵਰ ਸਾਹਿਬ, ਇਹਨਾਂ ਪੜ੍ਹਨ ਵਾਲੇ ਮੁੰਡਿਆਂ ਨੂੰ ਤਾਂ ਚੜ੍ਹਾ ਲੈਣਾ ਸੀ, ਵਿਚਾਰਿਆਂ ਨੇ ਹੁਣ ਲੇਟ ਹੋ ਜਾਣੈ।"

"ਇਹ ਵੱਡੇ ਪੜ੍ਹਾਕੂ ਤਾਂ ਥੀਹੀਂ ਥਾਈਂ ਖੜੇ ਹੁੰਦੇ ਆ। ਸਾਡਾ ਕੋਈ ਠੇਕਾ ਲਿਆ ਹੋਇਆ ਇਹਨਾਂ ਨੂੰ ਸਕੂਲ ਅਪੜੌਣ ਦਾ।"

"ਤੁਹਾਡਾ ਫਰਜ਼ ਤਾਂ ਬਣਦਾ ਨਾ ਜਿਥੇ ਤਕ ਉਹ ਜਾਣਾ ਚਾਹੁਣ ਉਹਨਾਂ ਨੂੰ ਲਜਾਣ ਦਾ। ਨਾਲੇ ਕੁਝ ਦਿਨ ਹੋਏ ਟ੍ਰਾਂਸਪੋਰਟ ਮਨਿਸਟਰ ਦਾ ਬਿਆਨ ਵੀ ਆਇਆ ਸੀ ਕਿ ਵਿਦਿਆਰਥੀਆਂ ਨੂੰ ਪੜ੍ਹਨ ਆਉਣ ਜਾਣ ਲਈ ਬੱਸਾਂ ਰਾਹੀਂ ਵਧ ਤੋਂ ਵਧ ਸਹੂਲਤ ਦਿਤੀ ਜਾਣੀ ਚਾਹੀਦੀ ਹੈ।" ਮੈਂ ਮਨ ਬਣਾ ਰਿਹਾ ਸੀ ਕਿ ਡਰਾਈਵਰ ਦਾ ਦਿਮਾਗ ਕੁਝ ਸਾਫ ਕਰਾਂ ਪਰ ਗਿਆਨੀ ਜੀ ਪਹਿਲਾਂ ਹੀ ਭੁੜਕ ਪਏ।

"ਮਨਿਸਟਰ ਦਾ ਬਿਆਨ ਆਇਆ ਕਿ ਸੱਚ ਖੰਡ ਤੋਂ ਹੁਕਮਨਾਮਾ ਆਇਆ। ਮਨਿਸਟਰਾਂ ਦਾ ਤਾਂ ਇਹ ਢਕੌਂਜ ਹੀ ਰਚਿਆ ਹੋਇਆ। ਬਿਆਨਾਂ ਨਾਲ ਰੋਜ਼ ਅਖਬਾਰਾਂ ਭਰੀਆਂ ਹੁੰਦੀਆਂ। ਤੂੰ ਹੀ ਦੱਸ ਅਮਲ ਕਿੰਨਿਆਂ ਕੁ ਤੇ ਕਰਦੇ ਆ ਇਹ ਖੱਦਰ ਪੋਸ਼।" ਮੈਨੂੰ ਹੁਣ ਪਤਾ ਲੱਗਾ ਕਿ ਗਿਆਨੀ ਜੀ ਹੁਰਾਂ ਨੂੰ ਤਾਂ ਸਿਆਸਤ ਦਾ ਵੀ ਗਿਆਨ ਹੈ। ਪਰ ਮੈਂ ਕੋਈ ਬਹਿਸ ਤਾਂ ਕਰਨੀ ਨਹੀਂ ਸੀ ਚਾਹੁੰਦਾ। ਮੈਂ ਤਾਂ ਸਿਰਫ ਵਿਦਿਆਰਥੀਆਂ ਦੀ ਵਕਾਲਤ ਕਰਨੀ ਚਾਹੁੰਦਾ ਸੀ ਤਾਂਕਿ ਉਹਨਾਂ ਨੂੰ ਅੱਜ ਵਾਂਗ ਮਾਯੂਸ ਨਾ ਹੋਣਾ ਪਵੇ, ਏਸ ਲਈ ਮੈਂ ਜ਼ਰਾ ਨਰਮੀ ਨਾਲ ਕਿਹਾ :

"ਚਲੋ ਤੁਸੀਂ ਮਨਿਸਟਰਾਂ ਦੇ ਬਿਆਨਾਂ ਨੂੰ ਛਡੋ ਵਿਦਿਆਰਥੀਆਂ ਦਾ ਤਾਂ ਸਾਨੂੰ ਉਂਝ ਹੀ ਖਿਆਲ ਰਖਣਾ ਚਾਹੀਦਾ ਹੈ। ਵਿਦਿਆਰਥੀ ਦੇਸ਼ ਦਾ ਹੀ ਨਹੀਂ ਬਲਕਿ ਸਮੁਚੀ ਦੁਨੀਆਂ ਦਾ ਭਵਿਸ਼ ਹੁੰਦੇ ਹਨ।"

"ਸਰਕਾਰੀ ਪਿਠੂ ਲਗਦਾ।" ਗਿਆਨੀ ਜੀ ਮੂੰਹ ਬਣਾ ਕੇ ਕਹਿਣ ਲਗੇ।

"ਇਹਦੇ 'ਚ ਵੀ ਕੋਈ ਸ਼ਕ ਆ, ਖੱਦਰ ਨੀ ਪਾਇਆ ਦਿਸਦਾ ਤੈਨੂੰ ਗਾਂਧੀ ਦੇ ਚੇਲੇ ਦੇ।" ਬੱਸ ਰੋਕਦਾ ਹੋਇਆ ਡਰਾਈਵਰ ਬੋਲਿਆ। ਬੱਸ ਰੋਕ ਕੇ ਡਰਾਈਵਰ ਥੱਲੇ ਉਤਰ ਗਿਆ ਤੇ ਮੈਂ ਕੁਝ ਹੋਰ ਨਾ ਕਹਿ ਸਕਿਆ।

ਮੈਂ ਬਾਹਰ ਨੂੰ ਦੇਖਿਆ ਮੂਲਾਂਪੁਰ ਆ ਗਿਆ ਸੀ। ਏਥੇ ਸਵਾਰੀਆਂ ਏਨੀਆਂ ਕੁ ਖੜੀਆਂ ਸਨ ਜਿਹਨਾਂ ਨਾਲ ਖਾਲੀ ਬੱਸ ਭਰ ਸਕਦੀ ਸੀ। ਕੰਡਕਟਰ ਪੁਛ ਪੁਛ ਕੇ ਦੂਰ ਦੀਆਂ ਸਵਾਰੀਆਂ ਨੂੰ ਤਾਂ ਟਿਕਟ ਦੇ ਕੇ ਬੱਸ ਵਿਚ ਵਾੜਦਾ ਗਿਆ ਪਰ ਨੇੜੇ ਜਾਣ ਵਾਲੀਆਂ ਮੂੰਹ ਦੇਖਦੀਆਂ ਹੀ ਰਹਿ ਗਈਆਂ।

"ਓਏ ਬੱਸ ਕਰ ਖਸਮਾਂ ਹੁਣ ਤਾਂ ਤਿਲ ਸੁਟਣ ਨੂੰ ਵੀ ਥਾਂ ਨਹੀਂ ਰਿਹਾ, ਤੂੜੀ ਜਾਨਾਂ ਅੰਦਰ ਨੂੰ ਚਲਣ ਦਾ ਨਾ ਈ ਨੀ ਲੈਂਦਾ।" ਆਪਣੀ ਸੀਟ ਤੇ ਬੈਠ ਕੇ ਡਰਾਈਵਰ ਨੇ ਕੰਡਕਟਰ ਨੂੰ, ਹਾਰਨ ਦਿੰਦੇ ਹੋਏ ਕਿਹਾ ਤੇ ਉਸ ਦੇ ਟਲੀ ਦੇਣ 'ਤੇ ਬੱਸ ਤੋਰ ਦਿਤੀ।

ਬੱਸ ਏਨੀ ਭਰ ਗਈ ਸੀ ਕਿ ਹੋਰ ਇਕ ਸਵਾਰੀ ਵੀ ਨਹੀਂ ਸੀ ਸਮਾ ਸਕਦੀ। ਸੀਟਾਂ ਨਾਲ ਦੇ ਲਾਂਘੇ ਵਿਚ ਵੀ ਸਵਾਰੀਆਂ ਜੁੜੀਆਂ ਖੜੀਆਂ ਸਨ। ਮੈਂ ਇਕ ਬਿਰਧ ਆਦਮੀ ਨੂੰ ਆਪਣੀ ਸੀਟ ਤੇ ਬੈਠਾ ਕੇ ਅੱਗੇ ਇੰਜਣ ਕੋਲ ਜਾ ਖੜਾ ਹੋਇਆ। ਕਦੀ ਕਦੀ ਧੱਕਾ ਏਨਾ ਪੈਂਦਾ ਕਿ ਇਕ ਦੂਜੇ ਦੇ ਪੈਰ ਹੀ ਮਿਧੇ ਜਾਂਦੇ। ਏਸੇ ਤਰ੍ਹਾਂ ਇਕ ਪਾਸੇ ਦੀ ਸੀਟ ਤੇ ਬੈਠੇ ਹੋਏ ਬਜ਼ੁਰਗ ਦਾ ਪੈਰ ਮਿਧਿਆ ਗਿਆ ਤੇ ਉਹ ਖਿਝ ਕੇ ਬੋਲਿਆ :

"ਇਹਨਾਂ ਮੋਟਰਾਂ ਵਾਲਿਆਂ ਨੂੰ ਵੀ ਖਨੀ ਕੀ ਰਜਾ ਵਗ ਗੀ, ਅੱਗੇ ਇਹ ਪੂਰੀਆਂ ਸਵਾਰੀਆ ਤੋਂ ਇਕ ਵੀ ਵਧ ਨਹੀਂ ਸੀ ਬਠਾਉਂਦੇ ਹੁੰਦੇ। ਹੁਣ ਦੇਖ ਕਿਵੇਂ ਭੇਡਾਂ ਦੇ ਵਾੜੇ ਵਾਂਗੂ ਤਾੜੀਆਂ।" ਇਹ ਸੁਣ ਕੇ ਕੋਲੋਂ ਹੀ ਇਕ ਪੜ੍ਹਿਆ ਲਿਖਿਆ ਬਾਬੂ ਬੋਲ ਪਿਆ : "ਬਾਬਾ ਥੋਨੂੰ ਅਨਪੜ੍ਹਾਂ ਨੂੰ ਕੀ ਪਤਾ। ਪੈਟਰੋਲ ਨਾ ਮਿਲਣ ਕਰਕੇ ਬੱਸਾਂ ਘਟ ਚਲਦੀਆਂ, ਤੇ ਸਰਕਾਰ ਨੇ ਲੋਕਾਂ ਦੇ ਭਲੇ ਲਈ ਬੱਸਾਂ ਵਿਚ ਵਧ ਤੋਂ ਵਧ ਸਵਾਰੀਆਂ ਚੜ੍ਹਾਉਣ ਦੀ ਖੁਲ੍ਹ ਦੇ ਦਿਤੀ ਹੈ।"

ਪਤਾ ਨਹੀਂ ਅਨਪੜ੍ਹ ਕਹਿਣ ਤੇ ਹੀ ਬਜ਼ੁਰਗ ਹੋਰ ਵੀ ਖਿਝ ਕੇ ਬੋਲਿਆ, "ਪੈਟਰੋਲ ਵੀ ਮਿਲਣੋ ਹਟ ਗਿਆ ! ਏਸ ਰਾਜ 'ਚ ਮਿਲਦਾ ਈ ਕੀ ਆ। ਲੈ ਸੁਣ ਲਾ, ਮੇਰੀ ਇਕੋ ਇਕ ਧੀ ਦੇ ਵਿਆਹ ਦੇ ਦਿਨ ਧਰੇ ਹੋਏ ਆ। ਨਾ ਖੰਡ ਮਿਲਦੀ ਆ, ਨਾ ਮੈਦਾ ਮਿਲਦਾ, ਨਾ ਸੂਜੀ ਮਿਲਦੀ ਆ। ਵਿਆਹ ਅਗਲਾ ਕਾਹਦੇ ਨਾ ਕਰੇ ਜਣਦਿਆਂ ਦੇ ਸਿਰ ਨਾ। ਨਾਲੇ ਜਿਥੇ ਪੈਸੇ ਖਰਚ ਕੇ ਵੀ ਚੀਜ਼ ਨਾ ਮਿਲੇ ਓਹੀ ਜੀ ਸਰਕਾਰ ਨੂੰ ਚੱਟਣਾ। ਇਹ ਬਾਣੀਆਂ ਸਰਕਾਰ ਨਾਲੋਂ ਤਾਂ ਗੋਰਾ ਸਰਕਾਰ ਈ ਚੰਗੀ ਸੀ, ਓਦੋਂ ਪੈਸੇ ਲਾ ਕੇ ਚੀਜ਼ ਤਾਂ ਖਰੀ ਮਿਲ ਜਾਂਦੀ ਸੀ।"

ਇਹ ਸੁਣ ਕੇ ਕੋਲੋਂ ਹੀ ਇਕ ਮਾਈ ਬੋਲ ਪਈ : "ਵੇ ਭਾਈ ਹੋਰ ਤਾਂ ਹੋਰ ਮਿੱਟੀ ਦਾ ਤੇਲ ਵੀ ਨਹੀਂ ਮਿਲਦਾ। ਭਲਾ ਦਸੋ, ਭਈ ਰਾਤ ਨੂੰ ਦੀਵੇ 'ਚ ਕੀ ਮਚਾਈਏ, ਇਹਨਾਂ ਵਜ਼ੀਰਾਂ ਦਾ ਝਾਟਾ।"

ਏਨੇ ਚਿਰ ਵਿਚ ਮਾਨ ਆ ਗਏ। ਏਥੇ ਵੀ ਉਨੀਆਂ ਹੀ ਸਵਾਰੀਆਂ ਹੱਥ ਦੇਈ ਖੜੀਆਂ ਸਨ, ਪਰ ਉਹ ਖੜੀਆਂ ਹੀ ਦੇਖਦੀਆਂ ਰਹਿ ਗਈਆਂ। ਏਨੀਆਂ ਸਵਾਰੀਆਂ ਖੜੀਆਂ ਦੇਖ ਕੇ ਮਾਈ ਫੇਰ ਕਹਿਣ ਲੱਗੀ :

"ਭਾਈ ਏਨੀਆਂ ਸਵਾਰੀਆਂ ਵੀ ਖਨੀ ਕਿਧਰ ਨੂੰ ਜਾਂਦੀਆਂ, ਜਿਧਰ ਜਾਓ ਹੇੜਾਂ ਦੀਆਂ ਹੇੜਾਂ ਈ ਫਿਰਦੀਆਂ।" ਇਹ ਸੁਣਦਿਆਂ ਹੀ ਪਿਛਿਓਂ ਇਕ ਅਧਖੜ ਜਿਹਾ ਆਦਮੀ ਬੋਲ ਪਿਆ : "ਮਾਈ ਇਹ ਵੀ ਅਫਸਰਾਂ ਦੀਆਂ ਹੀ ਮਿਹਰਬਾਨੀਆਂ, ਅੱਧੀ ਦੁਨੀਆਂ ਨੂੰ ਤਾਂ ਇਹ

ਐਵੇਂ ਹੀ ਏਧਰੋਂ ਓਧਰ ਤੇ ਓਧਰੋਂ ਏਧਰ ਤੋਰੀ ਫਿਰਦੇ ਆ । ਬਸ ਥਿੰਦ ਕੁ ਦਫਤਰ ਵਿਚ ਪੱਖੇ ਥੱਲੇ ਬਹਿ ਕੇ ਕਲਮ ਜਈ ਚਲਾ ਕੇ ਕਹਿਣਗੇ 'ਅੱਜ ਤਾਂ ਥਕ ਗਏ ਬਾਕੀ ਕਲ੍ਹ ਨੂੰ ਸਈ।' ਜਿਵੇਂ ਹਾੜ੍ਹੀ ਵਢਦੇ ਹੁੰਦੇ ਆ।" ਵਿਚੋਂ ਹੀ ਉਹਦੇ ਨਾਲ ਦਾ ਬੋਲ ਪਿਆ : "ਤੁਸੀਂ ਐਥੇ ਈ ਦੇਖ ਲੌ, ਸਾਨੂੰ ਚੌਂਹ ਜਣਿਆਂ ਨੂੰ ਤਿੰਨ ਦਿਨ ਹੋ ਗਏ ਟੂਬੈਲ ਦੇ ਕੋਠੇ ਲਈ ਸੀਮਿੰਟ ਨੂੰ ਜਾਂਦਿਆਂ। ਜੇ ਸਾਡਾ ਕੰਮ ਪਹਿਲੇ ਦਿਨ ਈ ਹੋ ਜਾਂਦਾ ਤਾਂ ਸਾਨੂੰ ਚਾਅ ਨੀ ਸੀ ਰੋਜ਼ ਧੱਕੇ ਖਾਣ ਦਾ। ਪੁਛ ਕੇ ਦੇਖ ਲੌ ਜੇ ਅੱਧੀਆਂ ਸਵਾਰੀਆਂ ਨਾ ਸਾਡੇ ਵਰਗੀਆਂ ਹੋਣ ਤਾਂ। ਏਹੀ ਹਾਲ ਕਚਹਿਰੀਆਂ ਦੇ ਕੰਮ ਦਾ।"

ਗਿਆਨੀ ਜੀ ਵੀ ਸੁਨਹਿਰੀ ਮੌਕਾ ਦੇਖ ਕੇ ਆਪਣਾ ਪ੍ਰਭਾਵ ਪਾਉਣ ਲਈ ਬੋਲ ਉਠੇ। "ਭਾਈ ਸਾਹਿਬ ਥੋਨੂੰ ਪੇਂਡੂਆਂ ਨੂੰ ਤਾਂ ਇਹ ਗੌਰਮਿੰਟ ਬਧੂ ਸਮਝਦੀ ਆ ਬਧੂ। ਸ਼ਹਿਰਾਂ ਵਿਚ ਜੀ ਪ੍ਰਤੀ ਮਹੀਨੇ ਦੀ ਕਿਲੋ ਖੰਡ।ਪਿੰਡ ਵਾਲਿਆਂ ਨੂੰ ਜਿਹੜੇ ਖੰਡ ਪੈਦਾ ਕਰਦੇ ਆ, ਇਕ ਪਾਈਆ। ਉਹ ਵੀ ਕਿਸੇ ਮਹੀਨੇ ਮਿਲਦੀ ਆ ਕਿਸੇ ਮਿਲਦੀ ਹੀ ਨਹੀਂ। ਅਖੰਡ ਪਾਠ ਵੀ ਘਟ ਹੋਣ ਲਗ ਪਏ, ਖਜਲ ਖੁਆਰ ਹੋ ਕੇ ਤਾਂ ਖੰਡ ਮਿਲਦੀ ਹੋਈ।"

"ਦੁਨੀਆਂ ਦਾ ਬੇੜਾ ਵੀ ਏਵੇਂ ਈ ਗਰਕ ਹੋਣਾ ਨਾ ਜਦੋਂ ਪਾਠ ਪੂਜਾ ਈ ਘਟ ਗਏ।" ਪਿਛਿਓਂ ਇਕ ਹੋਰ ਆਵਾਜ਼ ਸੁਣਾਈ ਦਿਤੀ।

"ਸੱਚ ਆਖਿਆ ਗੁਰਮੁਖਾ ਸੱਚ।" ਗਿਆਨੀ ਜੀ ਨੇ ਹਮਾਇਤ ਵਿਚ ਕਿਹਾ।

ਹੁਣ ਅਗਲੀਆਂ ਸਵਾਰੀਆਂ ਗਿਆਨੀ ਜੀ ਵਲ ਦੇਖਣ ਲਗ ਪਈਆਂ ਤੇ ਕੁਝ ਚਿਰ ਚੁਪ ਰਹੀਆਂ। ਜਾਪਦਾ ਸੀ ਗਿਆਨੀ ਜੀ ਦੇ ਪ੍ਰਭਾਵ ਨੇ ਲੋੜੀਂਦਾ ਅਸਰ ਕੀਤਾ।

"ਓਏ ਪਤਾ ਈ ਨੀ ਲਗਿਆ ਆਹ ਤਾਂ ਮੂਹਰੇ ਮਾਮੇ ਖੜੇ ਆ" ਡਰਾਈਵਰ ਨੇ ਹੈਰਾਨੀ ਵਿਚ ਕਿਹਾ।

"ਮਾਮੇ ਕਿਹੜੇ, ਗਿਆਨੀ ਜੀ ਨੇ ਆਖਿਆ।

"ਮਹਾਰਾਜ, ਟਰੈਫਿਕ ਵਾਲੇ। ਅੱਗੇ ਜੇ ਕਦੇ ਇਹ ਹੋਣ ਤਾਂ ਉਧਰੋਂ ਆਉਣ ਵਾਲੇ ਬੱਸਾਂ ਜਾਂ ਟਰੱਕਾਂ ਵਾਲੇ ਦੱਸ ਦਿੰਦੇ ਹੁੰਦੇ ਆ। ਅੱਜ ਉਹਨਾਂ ਨੂੰ ਵੀ ਖਨੀ ਸੱਪ ਸੁੰਘ ਗਿਆ, ਕਿਸੇ ਨੇ ਨੀ ਦਸਿਆ।"

"ਤੈਨੂੰ ਡਰ ਵੀ ਕੀ ਆ ਜਦੋਂ ਤੇਰਾ ਕਾਰਜ ਸ਼ੁਧ ਆ"

"ਉਹ ਤਾਂ ਠੀਕ ਆ ਮਹਾਰਾਜ ਜੀ। ਜਾਣੀ ਪਹਿਲਾਂ ਪਤਾ ਲਗੇ ਤੋਂ ਠੀਕ ਠਾਕ ਹੋ ਜਾਈਦਾ।' ਬਾਕੀ ਸਵਾਰੀਆਂ ਵਿਚ ਗਿਆਨੀ ਜੀ ਦੀ ਇਜ਼ਤ ਬਣਾਉਣ ਲਈ ਡਰਾਈਵਰ ਹੁਣ ਜਥੇਦਾਰ ਦੀ ਥਾਂ ਮਹਾਰਾਜ ਕਹਿਣ ਲੱਗ ਪਿਆ ਸੀ। ਸਿਪਾਹੀ ਦੇ ਹੱਥ ਦੇਣ 'ਤੇ ਡਰਾਈਵਰ ਨੇ ਬੱਸ ਰੋਕ ਦਿਤੀ। ਸਾਹਮਣੇ ਪਹਿਲਾਂ ਹੀ ਇਕ ਟਰੱਕ ਤੇ ਬੱਸ ਖੜੇ ਸਨ, ਇੰਸਪੈਕਟਰ ਉਹਨਾਂ ਨੂੰ ਚੈਕ ਕਰ ਰਿਹਾ ਸੀ। "ਕਿਉਂ ਸਭ ਠੀਕ ਠਾਕ ਆ ਨਾ।" ਬਸ ਰੁਕੀ ਤੋਂ ਸਿਪਾਹੀ ਨੇ ਡਰਾਈਵਰ ਤੋਂ ਪੁਛਿਆ। ਹਾਂ ਕਹਿ ਕੇ ਡਰਾਈਵਰ ਆਪਣੀਆਂ ਜੇਬਾਂ ਤੇ ਹਥ ਮਾਰਨ ਲਗ ਪਿਆ। ਫੇਰ ਆਪਣੀ ਸੀਟ ਦੇ ਉਪਰਲੇ ਰਖਣੇ ਨੂੰ ਵੀ ਫਰੋਲ ਦਿਤਾ, ਪਰ ਉਹ ਵੀ ਫਰੋਲ ਕੇ ਖਾਲੀ ਹੱਥ ਮਾਰਦਾ ਹੋਇਆ ਬੋਲਿਆ "ਮਹਾਰਾਜ ਅੱਜ ਤਾਂ ਫਸ ਗਏ।"

"ਕਿਉਂ ਕੀ ਭਾਣਾ ਬੀਤ ਗਿਆ ਪਿਆਰਿਆ।"

"ਭਾਣਾ ਕੀ ਬੀਤਣਾ ਸੀ, ਲਸੰਸ ਖਨੀ ਕਿਧਰ ਗੈਬ ਹੋ ਗਿਆ।"

"ਘਰ ਰਹਿ ਗਿਆ ਹੋਵੇਗਾ।"

"ਕਲ੍ਹ ਮੇਰੀ ਐਸ ਵਰਦੀ ਦੀ ਜੇਬ 'ਚ ਹੈਗਾ ਸੀ। ਮੈਨੂੰ ਪੱਕਾ ਯਾਦ ਆ ਮੈਂ ਕਢਿਆ ਵੀ ਹੈ ਨੀ। ਤੇ ਅੱਜ......ਹਾਂ......ਬੱਸ ਜਾਂ ਤਾਂ ਰਾਤ ਕਿਤੇ ਡਿਗ ਪਿਆ ਜਾਂ ਫੇਰ ਉਹਨੇ ਥਟੂਆਂ ਸਮਝ ਕੇ ਕੱਢ ਲਿਆ। ਬੱਸ ਰਗੜੇ ਗਏ ਅੱਜ ਤਾਂ।" ਅਗਲੀਆਂ ਸਾਰੀਆਂ ਸਵਾਰੀਆਂ ਦਾ ਧਿਆਨ ਹੁਣ ਡਰਾਈਵਰ ਵਲ ਲਗਿਆ ਹੋਇਆ ਸੀ। ਗਿਆਨੀ ਜੀ ਕੁਝ ਚਿਰ ਚੁਪ ਰਹੇ ਤੇ ਫੇਰ ਕਹਿਣ ਲਗੇ। "ਗੁਰੂ ਸਾਹਿਬ ਨੇ ਫਰਮਾਇਆ ਸੀ ਮੁਸੀਬਤ ਵੇਲੇ ਸੱਚੇ ਵਾਹਿਗੁਰੂ ਦਾ ਜਾਪ ਕਰੋ ਤੇ ਕੋਈ ਸੁਖਣਾ ਸੁਖੋ ਮੁਸੀਬਤ ਆਪੇ ਹੀ ਟਲ ਜਾਂਦੀ ਹੈ।"

"ਹੇ ਬਾਬਾ ਨਾਨਕ ਤੂੰ ਤਾਂ ਡੁਬਦੇ ਬੇੜੇ ਪਾਰ ਲੰਘਾ ਦਿਨਾ। ਸਾਡੇ ਤੇ ਵੀ ਮਿਹਰ ਕਰੀਂ ਅੱਜ। ਤੇਰੇ ਨਾਉਂ ਤੇ ਸਵਾ ਰੁਪਏ ਦੀ ਦੇਗ ਕਰਾਊਂ।" ਡਰਾਈਵਰ ਨੇ ਆਪਣੀ ਸੀਟ ਦੇ ਸਾਹਮਣੇ ਲੱਗੀ ਗੁਰੂ ਨਾਨਕ ਦੀ ਫੋਟੋ ਅੱਗੇ ਸਿਰ ਝੁਕਾਉਂਦੇ ਹੋਏ ਨੇ ਕਿਹਾ। "ਤੇ ਤੁਸੀਂ ਵੀ ਕੋਈ ਅਰਦਾਸ ਅਰਦੂਸ ਕਰੋ ਮਹਾਰਾਜ।" ਗਿਆਨੀ ਜੀ ਵਲ ਦੇ ਕੇ ਫੇਰ ਬੋਲਿਆ।

"ਫਿਕਰ ਨਾ ਕਰ ਪਿਆਰਿਆ ਤੇਰਾ ਕਾਰਜ ਸੁਧ ਹੋ ਜੂ।" ਤੇ ਗਿਆਨੀ ਜੀ ਵੀ ਹੱਥ ਜੋੜ ਕੇ ਫੋਟੋ ਵਲ ਸਿਰ ਝੁਕਾ ਕੇ ਮੂੰਹ ਵਿਚ ਕੁਝ ਪੜ੍ਹਨ ਲੱਗ ਪਏ। ਅਗਲੀਆਂ ਸਵਾਰੀਆਂ ਚੁਪ ਚਾਪ ਏਸ ਕੌਤਕ ਵਲ ਦੇਖ ਰਹੀਆਂ ਸਨ। ਪਰ ਕਦੀ ਕਦੀ ਧਕਾ ਪੈਣ ਤੇ ਆਪੋ ਧਾਪੀ ਪੈ ਜਾਂਦੀ। ਇਨਸਪੈਕਟਰ ਹੁਣ ਦੂਜੀਆਂ ਗੱਡੀਆਂ ਵਲੋਂ ਕੰਮ ਮੁਕਾ ਕੇ ਆਪਣੇ ਵਲ ਨੂੰ ਆਉਂਦਾ ਦੇਖ ਕੇ ਡਰਾਈਵਰ ਵੀ ਜੱਕੋਤੱਕੀ ਕਰਦਾ ਹੋਇਆ ਥੱਲੇ ਉਤਰ ਗਿਆ। ਕੋਲ ਆ ਕੇ ਇਨਸਪੈਕਟਰ ਕਹਿਣ ਲਗਾ "ਕਿਉਂ ਬਈ ਗਡੀ ਟੈਸਟ ਕਰਾਈ ਹੋਈ ਆ।"

"ਹਾਂ ਜੀ"

"ਚੰਗਾ ਫੇਰ ਲਿਆ ਲਸੰਸ ਦਖਾ।"

"ਮੈਂ ਜੀ ਅੱਜ ਸਵੇਰੇ ਦੂਜੀ ਮੈਲੀ ਵਰਦੀ ਲਾਹ ਕੇ ਇਹ ਧੋਤੀ ਹੋਈ ਪਾਈ ਸੀ, ਉਹਦੀ ਜੇਬ 'ਚੋਂ ਲਸੰਸ ਕਢਣਾ ਭੁਲ ਹੀ ਗਿਆ ਤੇ ਘਰ ਈ ਰਹਿ ਗਿਆ।"

"ਇਹ ਸਭ ਝੂਠ ਆ। ਆਹ ਵਰਦੀ ਧੋਤੀ ਹੋਈ ਆ ਇਹ ਤਾਂ ਐਂ ਮਿੱਧੀ ਪਈ ਆ ਜਿਵੇਂ ਦਸ ਦਿਨ ਹੋ ਗਏ ਹੁੰਦੇ ਆ ਪਾਈ ਨੂੰ।" ਇਨਸਪੈਕਟਰ ਡਰਾਈਵਰ ਦੀ ਬਰਦੀ ਵਲ ਇਸ਼ਾਰਾ ਕਰਦਾ ਹੋਇਆ ਬੋਲਿਆ ਅਤੇ ਉਸ ਨੇ ਚਲਾਣ ਬੁਕ ਖੋਲ੍ਹ ਲਈ : "ਨਾਉਂ ਕੀ ਆ ਤੇਰਾ ?"

ਡਰਾਈਵਰ ਨੇ ਆਪਣੀ ਵਰਦੀ ਵਲ ਦੇਖਦਿਆਂ ਹੋਇਆ ਆਪਣਾ ਨਾਉਂ ਦੱਸ ਦਿਤਾ। ਇੰਨਸਪੈਕਟਰ ਨੇ ਬੱਸ ਦਾ ਨੰਬਰ ਦੇਖ ਕੇ ਚਲਾਣ ਭਰ ਦਿਤਾ ਤੇ ਉਹ ਡਰਾਈਵਰ ਤੋਂ ਦਸਖਤ ਕਰਵਾ ਕੇ ਕੰਡਕਟਰ ਵਲ ਚਲੇ ਗਿਆ। ਉਸ ਦੇ ਜਾਣ ਤੇ ਸਿਪਾਹੀ ਡਰਾਈਵਰ ਨੂੰ ਕਹਿਣ ਲਗਾ।

"ਤੂੰ ਤਾਂ ਕਹਿੰਦਾ ਸੀ ਕਿ ਸਭ ਠੀਕ ਹੈ, ਜੇ ਤੂੰ ਉਦੋਂ ਦੱਸ ਦਿੰਦਾ ਤਾਂ ਤੇਰੀ ਰਫਾ ਦਫੀ ਨਾ ਕਰਵਾ ਦਿੰਦੇ ਐਥੇ ਈ।"

ਡਰਾਈਵਰ ਨਿਰਾਸ਼ ਜਿਹਾ ਹੋ ਕੇ ਆਪਣੀ ਸੀਟ ਤੇ ਆ ਬੈਠਾ। ਕੁਝ ਚਿਰ ਦੋਨੋਂ ਹੀ ਚੁਪ ਰਹੇ। ਸਵਾਰੀਆਂ ਆਪਸ ਵਿਚ ਫੇਰ ਘੁਸਰ ਮੁਸਰ ਕਰਨ ਲੱਗ ਪਈਆਂ। ਪਰ ਮੈਂ ਇਹਨਾਂ ਰੱਬ ਦੇ ਪਿਆਰਿਆਂ ਵਲ ਧਿਆਨ ਨਾਲ ਦੇਖਦਾ ਰਿਹਾ। ਕੰਡਕਟਰ ਦੇ ਟੱਲੀ ਦੇਣ ਤੇ ਬੱਸ ਸਟਾਰਟ ਕਰਦਾ ਹੋਇਆ ਡਰਾਈਵਰ ਨਫਰਤ ਵਿਚ ਬੋਲਿਆ।

"ਸਵੇਰੇ ਉਠਦਿਆਂ ਨੂੰ ਈ ਚੂਹੜਾ ਮੱਥੇ ਲਗਿਆ ਅਜ ਕਾਲੇ ਮੂੰਹ ਆਲਾ। ਮੈਨੂੰ ਓਦੋਂ



ਸਿਰਜਣਾ

ਈ ਖੁੜਕ ਗੀ ਸੀ ਬਈ ਅੱਜ ਖੈਰ ਨੀ। ਜਿਦਣ ਉਹ ਮਥੇ ਲਗੇ ਜ਼ਰੂਰ ਈ ਕੋਈ ਨਾ ਕੋਈ ਕਾਰਾ ਹੁੰਦਾ।''

''ਐਵੇਂ ਤਾਂ ਨਹੀਂ ਸਿਆਣਿਆਂ ਦੇ ਤੱਤ ਕੱਢੇ ਹੋਏ ਬਈ ਬਦਸ਼ਗਨੀਆਂ ਨਾਲ ਕੰਮ ਕੁਢਬੇ ਈ ਹੁੰਦੇ ਆ। ਚਲੋ ਉਹਦੀ ਰਜਾ ਚ ਰਾਜੀ ਰਹਿਣਾ ਚਾਹੀਦਾ। ਇਹ ਤਾਂ ਗੁਰੂ ਸਾਹਿਬ ਨੇ ਆਪ ਕਿਹਾ ਸੀ 'ਤੇਰਾ ਭਾਣਾ ਮੀਠਾ ਲਾਗੈ' ਗਿਆਨੀ ਜੀ ਦੇ ਏਸ ਗੂਹੜ ਗਿਆਨ ਦੀ ਦਾਦ ਮੈਂ ਦੇਣ ਹੀ ਲਗਾ ਸੀ, ਜਦ ਨੂੰ ਡਰਾਈਵਰ ਫੇਰ ਬੋਲ ਪਿਆ।

''ਮੈਂ ਤਾਂ ਬਾਬੇ ਨਾਨਕ ਨੂੰ ਹਾਜਰ ਨਾਜਰ ਸਮਝ ਕੇ ਸਵਾ ਰੁਪਏ ਦੀ ਦੇਗ ਵੀ ਸੁਖੀ ਸੀ, ਪਰ ਸੁਖਣਾ ਵੀ ਕੀ ਪੂਰੀ ਹੋਣੀ ਸੀ ਜਦੋਂ ਸ਼ਗਨ ਈ ਮਾੜਾ ਹੋ ਚੁਕਾ ਸੀ।'' ਡਰਾਈਵਰ ਆਪਣਾ ਸਾਰਾ ਗੁੱਸਾ ਉਸ ਭੰਗੀ ਤੇ ਕੱਢ ਰਿਹਾ ਸੀ।

''ਡਰਾਈਵਰ ਸਾਹਿਬ, ਜਿਵੇਂ ਤੂੰ ਚੰਦੀਗੜ ਦੇ ਅੱਡੇ ਵਾਲੇ ਚੌਕ 'ਚ ਸਪਾਹੀ ਨੂੰ ਦੋ ਰੁਪੈ ਦੇ ਕੇ ਚਲਾਣ ਤੋਂ ਬਚ ਗਿਆ ਸੀ, ਓਸੇ ਤਰ੍ਹਾਂ ਜੇ ਤੂੰ ਗੁਰੂ ਨਾਨਕ ਦੀ ਥਾਂ ਇਨਸਪੈਕਟਰ ਅੱਗੇ ਦਸ ਰੁਪਏ ਦੀ ਸੁਖਣਾ ਸੁਖ ਦੇਂਦਾ ਤਾਂ ਤੇਰਾ ਚਲਾਣ ਹੋਣੋ ਬਚ ਜਾਣਾ ਸੀ ਭਾਵੇਂ ਕਿਨੀਆਂ ਵੀ ਬਦਸ਼ਗਨੀਆਂ ਕਿਉਂ ਨਾ ਹੋਈਆਂ ਹੁੰਦੀਆਂ।' ਮੈਂ ਆਪਣੇ ਆਪ ਨੂੰ ਰੋਕਦਾ ਹੋਇਆ ਵੀ ਕਹਿਣੋ ਨਾ ਰਹਿ ਸਕਿਆ।

''ਤਾਂ ਤੂੰ ਇਨਸਪੈਕਟਰ ਨੂੰ ਗੁਰੂ ਸਾਹਿਬ ਨਾਲ ਰਲਾ ਦਿਤਾ।'' ਡਰਾਈਵਰ ਤੋਂ ਪਹਿਲਾਂ ਹੀ ਮੈਨੂੰ ਘੂਰਦੇ ਹੋਏ ਗਿਆਨੀ ਜੀ ਬੋਲੇ।

''ਨਹੀਂ ਗੁਰੂ ਜੀ ਇਕ ਮਹਾਨ ਹਸਤੀ ਦੇ ਮਾਲਕ ਸਨ। ਉਹ ਬੜੇ ਵਡੇ ਕਵੀ ਤੇ ਸਮਾਜ ਸੁਧਾਰਕ ਵੀ ਸਨ। ਪਰ ਇਸ ਵੇਲੇ ਤਾਂ ਡਰਾਈਵਰ ਦਾ ਵਾਹ ਇਨਸਪੈਕਟਰ ਨਾਲ ਸੀ ਨਾ ਕਿ ਗੁਰੂ ਨਾਨਕ ਨਾਲ।''

''ਤਾਂ ਜੇ ਅਸੀਂ ਉਸ ਮੌਕੇ ਵਾਹਿਗੁਰੂ ਦਾ ਨਾਮ ਲਿਆ,ਕੀ ਇਹ ਵਿਅਰਥ ਚਲੇ ਜਾਊ?''

''ਮੁੜ ਮੁੜ ਉਹੀ ਕੁਝ ਪੜ੍ਹੀ ਜਾਣਾ ਵਿਅਰਥ ਹੀ ਹੈ, ਜਦੋਂ ਚਲਾਣ ਤਾਂ ਫੇਰ ਵੀ ਹੋ ਗਿਆ। ਤੁਸੀਂ ਲੋਕਾਂ ਨੇ ਉਹਨਾਂ ਦੇ ਦੱਸੇ ਰਾਹ 'ਤੇ ਚਲਣ ਦੀ ਥਾਂ ਨਾਮ ਦੀ ਮਾਲਾ ਫੇਰਨੀ ਸ਼ੁਰੂ ਕਰ ਦਿਤੀ ਹੈ। ਮੈਂ ਤਾਂ ਕਹੂੰਗਾ ਤੁਸੀਂ ਰਾਹੋਂ ਭਟਕੇ ਫਿਰਦੇ ਹੋ।''

''ਨਾਸਤਕ, ਨਾਸਤਕ।'' ਗਿਆਨੀ ਜੀ ਅੱਖਾਂ ਲਾਲ ਕਰਦੇ ਹੋਏ ਬੋਲੇ।

''ਨਾਸਤਕ ਕੌਣ ਮੈਂ ? ਤੇ ਤੁਸੀਂ ਧਰਮਾਂ ਦੇ ਠੇਕੇਦਾਰੋ ਦਿਨ ਦਿਹਾੜੇ ਭੋਲੇ ਭਾਲੇ ਲੋਕਾਂ ਨੂੰ ਠੱਗੋ ਤੇ ਰਾਤ ਨੂੰ ਬਦਫੈਲੀਆਂ.........ਬਗਲਿਓ ਭਗਤੋ।''

ਇਕ ਵਾਰੀ ਸਾਰੇ ਚੁੱਪ ਛਾ ਗਈ। ਬੱਸ ਰੋਕ ਕੇ ਡਰਾਈਵਰ ਮੇਰੇ ਵਲ ਘੂਰ ਘੂਰ ਕੇ ਦੇਖ ਰਿਹਾ ਸੀ। ਗਿਆਨੀ ਜੀ ਡਰਾਈਵਰ ਨੂੰ ਕਹਿ ਰਹੇ ਸਨ। ''ਦੇਖਿਆ, ਪੱਟ ਗਿਆ ਨਾ ਮਿੱਟੀ ਜੀਹਨੂੰ ਤੂੰ ਮੁੰਡਾ ਖੁੰਡਾ ਕਹਿ ਕੇ ਈ ਪਰਦੇ ਫੋਲੀ ਜਾਂਦਾ ਸੀ।''

ਇਕ ਬੁਢੀ ਇਸਤਰੀ ਕਹਿ ਰਹੀ ਸੀ ''ਕਲਯੁਗ ਆ ਗਿਆ ਭਾਈ ਕਲਯੁਗ, ਅੱਜ ਦੇ ਮੁੰਡੇ ਚਾਰ ਜਮਾਤਾਂ ਪੜ੍ਹ ਕੇ ਬਾਬਿਆਂ ਦਾ ਨਰਾਦਰ ਕਰਨੋ ਵੀ ਨੀ ਟਲਦੇ।''

ਸਵਾਰੀਆਂ ਕਦੀ ਮੇਰੇ ਵਲ ਦੇਖਣ ਤੇ ਕਦੀ ਗਿਆਨੀ ਜੀ ਵਲ। ਮੈਂ ਵੀ ਤਹਿਸੀਲ ਵਾਲੀਆਂ ਸਵਾਰੀਆਂ ਦੇ ਨਾਲ ਹੀ ਉਤਰ ਕੇ ਸੜਕ ਦੇ ਨਾਲ ਨਾਲ ਪੈਦਲ ਹੀ ਚਲ ਪਿਆ। ਜਾਣਾ ਭਾਵੇਂ ਮੈਂ ਬੱਸਾਂ ਦੇ ਅੱਡੇ ਹੀ ਸੀ ਪਰ ਮੈਂ ਹੁਣ ਏਸ ਬੱਸ ਨਾਲੋਂ ਤੁਰ ਕੇ ਜਾਣ ਨੂੰ ਹੀ ਤਰਜੀਹ ਦਿਤੀ।

(ਪਿੰਡ ਤੇ ਡਾਕਘਰ ਪੁੜਾਇਣ, ਜ਼ਿਲਾ ਲੁਧਿਆਣਾ)

ਗੁਰਚਰਨ ਸਿੰਘ

# ਪਰਯੋਗਵਾਦ ਅਤੇ ਆਧੁਨਿਕਵਾਦ ਦੇ ਉਸ਼ਟੰਡ

ਪਰਯੋਗਵਾਦ ਦਾ ਇਤਿਹਾਸ ਵੀ ਲਗ ਪਗ ਇਕ ਦਹਾਕੇ ਨੂੰ ਢੁੱਕਣ ਵਾਲਾ ਹੈ—ਜੇਕਰ ਮਰਨ ਪਿਛੋਂ ਦੇ ਵੀ ਇਕ ਦੋ ਸਾਲ ਇਸ ਦੀ ਉਮਰ ਵਿਚ ਪਾ ਲਈਏ । ਪਰਯੋਗਵਾਦੀ ਬੁਨਿਆਦੀ ਤੌਰ ਤੇ ਪਰਤਗਾਮੀ ਸਨ ਅਤੇ ਆਨੇ ਬਹਾਨੇ ਉਹ ਸਾਹਿੱਤ ਦੀ ਅਗਾਂਹ ਵਧੂ ਧਾਰਾ ਨੂੰ ਜਾਂ ਸਿਧਾਂਤ ਨੂੰ ਰੱਦਣ ਦਾ ਕੰਮ ਕਰਨਾ ਚਾਹੁੰਦੇ ਸਨ । ਇਸ ਕੰਮ ਲਈ ਉਹਨਾਂ ਦੇ ਮੁਖ-ਪਰਵਕਤਾ ਜਾਂ ਇਕੋ ਇਕ ਪਰਵੱਕਤਾ ਨੇ ਪਰਯੋਗਵਾਦ ਦਾ ਉਸ਼ਟੰਡ ਚਲਾਇਆ, ਹਾਲਾਂ ਕਿ ਉਸ ਨੂੰ ਆਪ ਵੀ ਆਪਣੀ ਗੱਲ ਦਾ ਇਅਤਬਾਰ ਨਹੀਂ ਸੀ । ਇਸ ਲਈ ਉਸ ਵਲੋਂ ਪਰਯੋਗਵਾਦ ਦੀ ਸਥਾਪਨਾ ਅਤੇ ਪਰਗਤੀਸ਼ੀਲਤਾ ਦੇ ਖੰਡਨ ਬਾਰੇ ਜਿੱਨੀਆਂ ਵੀ ਦਲੀਲਾਂ ਦਿਤੀਆਂ ਗਈਆਂ ਉਨ੍ਹਾਂ ਵਿਚੋਂ ਇਕ ਵੀ ਅਜੇਹੀ ਨਹੀਂ ਸੀ ਜਿਸ ਨੂੰ ਉਸਨੇ ਆਪ ਹੀ ਸਿਧਾਂਤ-ਸਥਾਪਨਾ ਜਾਂ ਅਮਲੀ ਰੂਪ ਵਿਚ ਨਾ ਕਟਿਆ ਹੋਵੇ । ਮਿਸਾਲ ਲਈ ਉਸ ਦਾ ਇਹ ਖਿਆਲ ਕਿ ਮਾਨਵੀਕਰਨ ਜਾਂ ਨਿਰਜੀਵ ਜਾਂ ਦਿਹਹੀਣ ਨੂੰ ਅਨੁਪਰਾਣਤ ਨਹੀਂ ਕਰਨਾ ਚਾਹੀਦਾ, ਨਿਰਮੂਲ ਸਾਬਤ ਹੋਇਆ ਜਦ ਉਸ ਨੇ ਆਪਣੀ ਕਿਤਾਬ ਦਾ ਨਾਂ ਹੀ' ਕਾਗਜ਼ ਦਾ ਰਾਵਣ',ਰਖਿਆ ਅਤੇ ਮਿਥਿਹਾਸਕ ਪਾਤਰਾਂ ਤੇ ਘਟਨਾਵਾਂ ਦੀ ਖੁਲ੍ਹੀ ਵਰਤੋਂ ਕਰਨ ਦਾ ਪਰਚਾਰ ਕੀਤਾ ।

ਇਸ ਲਈ ਪਰਯੋਗਵਾਦੀਆਂ ਦਾ ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਉਹਨਾਂ ਦੇ ਸਾਰੇ ਸਮਕਾਲੀਆਂ, ਪਹਿਲ ਕਾਲੀਆਂ ਤੇ ਪਿਛਕਾਲੀਆਂ ਨੂੰ ਸਮੇਂ ਦੇ ਹਾਣੀ ਨ ਕਹਿਕੇ ਨਿੰਦਣਾ ਕਿਸੇ ਮੰਦ-ਨੀਤੀ ਦਾ ਹੀ ਸਿੱਟਾ ਹੋ ਸਕਦਾ ਸੀ ।

ਪਰ ਥੋੜ੍ਹੇ ਜਹੇ ਝਗੜੇ ਪਿਛੋਂ ਪਰਯੋਗਵਾਦ ਦੇ ਵਕਤਾ ਨੇ ਕਲਾਬਾਜ਼ੀ ਖਾਧੀ ਅਤੇ ਪਰਯੋਗਵਾਦੀ ਹੋਣ ਦੀ ਥਾਂ ਆਪਣੇ ਆਪ ਨੂੰ 'ਪਰਯੋਗਸ਼ੀਲ' ਕਹਿਣਾ ਸ਼ੁਰੂ ਕਰ ਦਿਤਾ। ਉਸ ਨੇ ਜਾਣ ਲਿਆ ਸੀ ਆਪਣੇ ਉਸ਼ਟੰਡ ਦੇ ਨਾਮਕਰਨ ਬਾਰੇ ਉਸ ਨੇ ਬਹੁਤੀ ਸੋਚ ਤੋਂ ਕੰਮ ਨਹੀਂ ਸੀ ਲਿਆ ਅਤੇ ਇਸ ਨੂੰ 'ਪਰਯੋਗਵਾਦ' ਆਖ ਕੇ ਬੜੀ ਬੱਜਰ ਗਲਤੀ ਕਰ ਬੈਠਾ ਹੈ। ਸ਼ਬਦ ਜਿਹੜਾ ਚੁਣ ਲਿਆ ਗਿਆ ਅਤੇ ਪ੍ਰਸਤੁਤ ਕਰ ਦਿਤਾ ਗਿਆ ਸੀ, ਉਸ ਦੇ ਨਾਲ ਭਾਵੁਕ ਸਾਂਝ ਪੈਦਾ ਹੋ ਗਈ ਜਾਪਦੀ ਸੀ ਅਤੇ ਇਸ ਦਾ ਤਿਆਗ ਕਰਦਿਆਂ ਦਿਲ ਨੂੰ ਪੀੜ ਹੁੰਦੀ ਸੀ। ਇਸ ਲਈ ਕੁਝ ਚਿਰ ਤਾਂ 'ਪਰਯੋਗਵਾਦ' ਦੇ ਖਤਿੜੇ ਪਏ ਰਹਿਣਾ ਹੀ ਜ਼ਰੂਰੀ ਸਮਝਿਆ ਗਿਆ। ਪਰ ਜਦ ਪਾਣੀ ਸਿਰ ਤੋਂ ਲੰਘ ਗਿਆ ਅਤੇ ਇਹ ਬਿਲਕੁਲ ਹੀ ਸਪਸ਼ਟ ਹੋ ਗਿਆ ਕਿ 'ਪਰਯੋਗਵਾਦ' ਦਾ ਸ਼ਬਦ ਨਿਰਾਰਥ ਹੈ ਅਤੇ ਕੁਝ ਵੀ ਅਰਥ ਨਹੀਂ ਰਖਦਾ ਤਾਂ ਅੰਤ ਹਾਰ ਕੇ ਇਸ ਵਿਚ ਘਟ ਤੋਂ ਘਟ ਤਬਦੀਲੀ ਕਰਕੇ ਪਰਯੋਗਵਾਦ ਦੀ ਥਾਂ 'ਪਰਯੋਗਸ਼ੀਲ' ਨੂੰ ਅਪਨਾਉਣ ਦਾ ਐਲਾਨ ਕਰ ਦਿਤਾ ਗਿਆ।

ਅਜੇਹਾ ਕਰਨ ਨਾਲ ਪਰਵਰਤਕ ਵਲੋਂ ਇਹ ਸਪਸ਼ਟ ਭਾਂਤ ਪਰਵਾਨ ਕਰ ਲਿਆ ਗਿਆ ਕਿ 'ਪਰਯੋਗਵਾਦ' ਦਾ ਨਾਂ ਦੇ ਕੇ ਉਸ ਨੇ ਆਪਣੇ ਸਿਧਾਂਤ ਨੂੰ ਹਾਸੋਹੀਣਾ ਬਣਾ ਲਿਆ ਸੀ। ਸਭਨਾਂ ਨੇ ਇਹੋ ਕਿਹਾ ਕਿ ਪਰਯੋਗ ਤਾਂ ਹੁੰਦਾ ਹੈ, ਪਰਯੋਗਵਾਦ ਕੀ ਹੋਇਆ ? ਇਹ ਕਿਸ ਬਲਾ ਦਾ ਨਾਂ ਹੈ ? ਸਾਹਿੱਤਕਾਰੀ ਵਿਚ ਪਰਯੋਗਵਾਦ ਦੀ ਦੁਹਾਈ ਐਵੇਂ ਹਵਾ ਵਿਚ ਤਲਵਾਰਾਂ ਮਾਰਨ ਵਾਲੀ ਕਾਰਵਾਈ ਸੀ ਜਿਹੜੀ ਕਿ ਜਿੰਨਾ ਚਿਰ ਇਕ ਅਮੋੜ ਅਤੇ ਬੇਥਵੀ ਜ਼ਿੱਦ ਦੇ ਸਹਾਰੇ ਕੀਤੀ ਜਾ ਸਕੀ ਕੀਤੀ ਗਈ ਪਰ ਅੰਤ ਹਾਰ ਮੰਨਣੀ ਪਈ ਅਤੇ ਪਰਯੋਗਵਾਦ ਤੋਂ ਤੋਬਾ ਕਰਨ ਪਿਛੋਂ ਪਰਯੋਗਸ਼ੀਲਤਾ ਦੇ ਨਵੇਂ ਸ਼ਬਦ ਦਾ ਆਸਰਾ ਲਿਆ ਗਿਆ।

ਪਰਯੋਗਵਾਦ ਕੀ ਹੁੰਦਾ ਹੈ ਜਾਂ ਕੀ ਹੈ ? ਇਸ ਸਵਾਲ ਦਾ ਉੱਤਰ ਔੜਦਾ ਹੀ ਨਹੀਂ ਸੀ। ਇਸ ਕਰਕੇ ਅਖੀਰ ਗੱਲ ਏਥੇ ਆ ਕੇ ਖਲੋ ਗਈ ਕਿ ਅਸੀਂ ਤਾਂ ਪਰਯੋਗਵਾਦੀ ਨਹੀਂ ਪਰਯੋਗਸ਼ੀਲ ਹਾਂ ਅਰਥਾਤ ਸਾਡੀਆਂ ਲਿਖਤਾਂ ਵਿਚ ਪਰਯੋਗ ਕੀਤਾ ਜਾਂਦਾ ਹੈ। ਪਰ ਗੱਲ ਉਥੇ ਦੀ ਉਥੇ ਰਹੀ। ਇਕ ਵਾਰ ਫੇਰ ਪਰਯੋਗਵਾਦ ਦੇ ਪਰਵਕਤਾ ਨੇ ਪਰਯੋਗਸ਼ੀਲਤਾ ਨੂੰ ਪ੍ਰੀਭਾਸ਼ਤ ਕਰਨ ਦਾ ਹੀਲਾ ਕੀਤਾ ਤਾਂ ਪਰਯੋਗਵਾਦ ਵਾਲੇ ਸਾਰੇ ਦੇ ਸਾਰੇ ਫਿਕਰੇ ਦੁਹਰਾ ਦਿੱਤੇ। ਇਹ ਫਿਕਰੇ ਕਈ ਵਾਰ ਤਾਂ ਸਮੂਲਚੇ ਹੀ ਪਛਮੀ ਅਲੋਚਕਾਂ ਖਾਸ ਕਰ ਈਲੀਅਟ ਦੀਆਂ ਲਿਖਤਾਂ ਵਿਚੋਂ ਕੈਂਚੀ ਨਾਲ ਕੱਟ ਕੇ ਪੰਜਾਬੀ ਵਿਚ ਉਤਾਰੇ ਹੋਏ ਸਨ।

ਜ਼ਾਹਰ ਸੀ ਕਿ ਪਰਯੋਗਵਾਦੀ ਚਿੰਤਕ ਅੱਕੀ ਪਲਾਹੀਂ ਹੱਥ ਮਾਰ ਰਿਹਾ ਹੈ ਅਤੇ ਉਹ ਜਿਸ ਗਲਤ ਸਟੈਂਡ ਨੂੰ ਉਪਸਥਿਤ ਕਰ ਚੁਕਾ ਹੈ ਉਸ ਤੋਂ ਕੰਡ ਕਿਵੇਂ ਫੇਰੇ—ਇਹ ਉਸ ਲਈ ਮੁਸ਼ਕਲ ਬੜੀ ਤਕੜੀ ਸੀ। ਗਲਤੀ ਨੂੰ ਗਲਤੀ ਕਰ ਕੇ ਮੰਨਣ ਵਿਚ ਹਾਰ ਤੇ ਹੇਠੀ ਦਾ ਖਿਆਲ ਰੋਕਾਂ ਪਾ ਰਿਹਾ ਸੀ। ਇਸ ਲਈ ਪਰਯੋਗਸ਼ੀਲਤਾ ਜਾਂ ਪਰਯੋਗਵਾਦ ਦੇ ਮਨੋਰਥਾਂ ਨੂੰ ਇਕ ਵਾਰ ਫੇਰ ਪਰਦੇ ਹੇਠ ਲੁਕੋਣ ਤੇ ਇਸ ਤਰਾਂ ਚਲਾਕੀ ਨਾਲ ਆਪਣ ਖੋਟਾ ਸੌਦਾ ਵੇਚਣ ਦਾ ਹੀਲਾ ਕੀਤਾ ਗਿਆ।

ਪਰਯੋਗਸ਼ੀਲਤਾ ਤੋਂ ਥਿੜਕ ਕੇ ਗੱਲ ਹੁਣ 'ਆਧੁਨਿਕਤਾ' ਜਾਂ 'ਆਧੁਨਿਕਵਾਦ' ਦੇ

ਚਰਚੇ ਤੇ ਆ ਖਲੋਤੀ ਹੈ। ਪਰਯੋਗਵਾਦ ਬਾਰੇ ਕਿਹਾ ਗਿਆ ਕਿ ਉਸ ਦਾ ਅਮਲ ਸਫਲਤਾ ਸਹਿਤ ਪੂਰਾ ਹੋ ਗਿਆ ਹੈ। ਹੁਣ ਆਧੁਨਿਕਤਾ ਦੀ ਲੋੜ ਹੈ। ਇਹ ਆਧੁਨਿਕਤਾ ਕੀ ਬਲਾ ਹੈ, ਇਸ ਬਾਰੇ ਫੇਰ ਉਹੋ ਹੀ ਪੁਰਾਣੇ ਵਾਕ ਤੋਤੇ ਵਾਂਗ ਦੁਹਰਾ ਦਿਤੇ ਜਾਂਦੇ ਹਨ।—ਆਧੁਨਿਕਤਾ ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਪ੍ਰੰਪਰਾ ਦੇ ਉਲਟ ਹੈ,ਆਧੁਨਿਕਤਾ ਮਾਨਵੀਕਰਨ ਦੇ ਵਿਰੁਧ ਹੈ, ਪੁਰਾਣੇ ਅਲੰਕਾਰਾਂ ਦੇ ਵਿਰੁਧ ਹੈ, ਆਧੁਨਿਕਤਾ ਨਵੇਂ ਉਦਯੋਗਿਕ ਵਾਤਾਵਰਨ ਨੂੰ ਆਪਣੇ ਅੰਦਰ ਸਮੇਟਦੀ ਹੈ, ਇਤਿਆਦਿ। ਜਿਹੜੀ ਗੱਲ ਦਬਾ ਲਈ ਜਾਂਦੀ ਹੈ ਉਹ ਇਹ ਹੈ ਕਿ ਆਧੁਨਿਕਤਾ ਲੋਕ ਵਿਰੋਧੀ ਹੈ ਤੇ ਜੋਕ-ਪੱਖੀ ਹੈ।

ਹਾਂ, ਅਜ ਕਲ੍ਹ ਆਧੁਨਿਕਤਾ ਦੇ ਹਾਮੀ ਨੇ ਇਕ ਵੱਡੀ ਦਲੇਰ ਕਰਵਟ ਜ਼ਰੂਰ ਲਈ ਹੈ। ਉਸ ਨੇ ਮਾਰਕਸਵਾਦ ਨੂੰ ਸੋਧਣ ਤੇ ਉਸ ਦੀ ਨਵੀਂ ਵਿਆਖਿਆ ਕਰਨ ਦਾ ਉਪਰਾਲਾ ਕੀਤਾ ਹੈ। ਇਸ ਤਰ੍ਹਾਂ ਸਾਹਿੱਤ ਵਿਚ ਸ਼ਾਇਦ ਉਸਦਾ ਮਕਸਦ ਮਾਰਕਸਵਾਦੀ ਵਿਚਾਰਧਾਰਾ ਨੂੰ ਨਿੰਦਣਾ ਤੇ ਉਸ ਨੂੰ ਗ਼ਲਤ ਠਹਿਰਾਉਣਾ ਹੈ। ਪਰ ਇਸ ਗੱਲ ਦਾ ਆਧੁਨਿਕਤਾ ਨਾਲ ਕੀ ਸਬੰਧ ਹੈ? ਇਸ ਗੱਲ ਦੀ ਸਮਝ ਕਿਸੇ ਸਿਆਣੇ ਤੋਂ ਸਿਆਣੇ ਬੰਦੇ ਨੂੰ ਨਹੀਂ ਆ ਰਹੀ।

ਅਸੀਂ ਪਰਯੋਗਵਾਦੀਆਂ (ਜੇ ਅਜ ਕਲ੍ਹ ਇਨ੍ਹਾਂ ਦੀ ਕੁਲ ਵਿਚੋਂ ਕੋਈ ਜੀਂਦਾ ਜਾਗਦਾ ਹੋਵੇ) ਪਰਯੋਗਸ਼ੀਲਤਾ ਵਾਦੀਆਂ, 'ਆਧੁਨਿਕਵਾਦੀਆਂ' ਸਭਨਾਂ ਨੂੰ ਵੰਗਾਰਦੇ ਹਾਂ ਕਿ ਉਹ ਆਪਣੇ ਮੱਤਾਂ ਦਾ ਸਪਸ਼ਟੀਕਰਨ ਕਰਨ। ਇਹ ਵੀ ਦੱਸਣ ਕਿ ਉਹ ਸਾਹਿੱਤ ਦੇ ਸ਼੍ਰੇਣੀ-ਸੁਭਾ ਨੂੰ ਮੰਨਦੇ ਹਨ ਜਾਂ ਨਹੀਂ? ਇਹ ਵੀ ਦੱਸਣ ਕਿ ਉਹਨਾਂ ਨੂੰ ਸਾਹਿਤ ਦੇ ਅਗਰਗਾਮੀ ਆਦਰਸ਼ਾਂ ਬਾਰੇ ਕੀ ਇਅਤਰਾਜ਼ ਹਨ?

ਇਨ੍ਹਾਂ ਲੋਕਾਂ ਨੂੰ ਜੋ ਸਾਹਿੱਤ ਦੇ ਅਮਲ ਤੇ ਰੁਖ-ਨੁਹਾਰ ਨੂੰ ਇਕ ਨਵੀਂ ਸੋਧਵਾਦੀ ਸੇਧ ਦੇਣ ਲਈ ਕਦੇ ਇਕ ਤੇ ਕਦੇ ਦੂਜਾ ਅਤੇ ਕਦੇ ਤੀਜਾ ਸ਼ਬਦ-ਸੰਕੇਤ ਤੇ ਵਾਦ ਘੜਦੇ ਹਨ ਇਹ ਸਪਸ਼ਟ ਕਰਨਾ ਪਵੇਗਾ ਕਿ ਉਹਨਾਂ ਨੂੰ ਪ੍ਰਗਤੀਸ਼ੀਲਤਾ ਵਿਰੁਧ ਕੀ ਰੋਸ ਹੈ? ਪ੍ਰਗਤੀ ਦੇ ਹੱਕ ਵਿਚ ਸਾਹਿੱਤ ਨੂੰ ਸਰਗਰਮ ਹੋਣਾ ਚਾਹੀਦਾ ਹੈ।ਇਹ ਪ੍ਰਗਤੀਵਾਦੀਆਂ ਦਾ ਕੇਂਦਰੀ ਅਸੂਲ ਹੈ। ਪ੍ਰਗਤੀ-ਕੀ ਹੈ—ਇਸ ਦੀ ਸੋਝੀ ਸਾਨੂੰ ਸੰਬਾਦੀ ਭੌਤਕਵਾਦ ਦਾ ਦਰਸ਼ਣ ਦਿੰਦਾ ਹੈ। ਜਿਹੜੇ ਲੋਕ ਇਕ ਪਾਸੇ ਤਾਂ ਸੰਬਾਦੀ ਭੌਤਕਵਾਦੀ ਹੋਣ ਦਾ ਦੰਭ ਕਰਦੇ ਹਨ, ਦੂਜੇ ਪਾਸੇ ਉਸੇ ਵਾਦ ਨੂੰ ਮਰ ਚੁਕਿਆ ਦੱਸ ਕੇ ਉਸਦੀ ਥਾਂ ਨਵੇਂ ਤੋਂ ਨਵੇਂ ਵਾਦ ਉਸਾਰਦੇ ਰਹਿੰਦੇ ਹਨ,ਉਹਨਾਂ ਦੀ ਬਦਨੀਤੀ ਤਾਂ ਸਾਫ ਹੀ ਸਿਧ ਹੈ। ਸ਼ੱਕ ਇਸ ਗੱਲ ਦਾ ਹੈ ਕਿ ਪਰਤੱਖ ਬਦਨੀਤੀ ਦੇ ਵਿਖਾਵੇ ਦੇ ਬਾਵਜੂਦ ਅਗਰਗਾਮੀ ਨਜ਼ਰੀਏ ਦੇ ਪਹਿਰੇਦਾਰ, ਜਿਨ੍ਹਾਂ ਵਿਚੋਂ ਮੁਖੀ, ਸੁਭਾਗ ਨੂੰ, ਸਾਡੇ ਦਰਮਿਆਨ ਜੀਂਦੇ ਜਾਗਦੇ ਹਨ, ਉਂਘਲਾ ਰਹੇ ਜਾਪਦੇ ਹਨ। ਇਹ ਉਹ ਸਮਾਂ ਚਲ ਰਿਹਾ ਹੈ ਜਦ ਕਿ ਮੌਕਾ ਪ੍ਰਸਤੀ, ਸੋਧਵਾਦੀ ਬੁਰਕੇ ਵਿਚ ਲੁਕਿਆ ਪਿਛਾਖੜ ਨਜ਼ਰੀਆ ਤੇ ਲੋਕ ਦੁਸ਼ਮਣ ਤਾਕਤਾਂਬਾਹਰੀ ਸ਼ਹਿ ਅਤੇ ਸਹਾਇਤਾ ਦੇ ਆਧਾਰ ਉਪਰ ਸਰਗਰਮ ਹੋ ਚੁਕੀਆਂ ਹਨ।

ਹਮਲੇ ਤੇ ਹਮਲਾ ਹੋ ਰਿਹਾ ਹੈ, ਜੁਆਬ ਦੇਣ ਵਾਲੇ ਚੁਪ ਸਾਧੀ ਬੈਠੇ ਹਨ। ਇਨ੍ਹਾਂ ਦੀ ਇਸ ਅਖੰਡ ਸਮਾਧੀ ਦੀ ਸਮਝ ਨਹੀਂ ਪੈ ਰਹੀ। ਜਦ ਖਤਰਾ ਸਿਰ ਤੇ ਨਹੀਂ ਸਗੋਂ ਵਾਪਰ ਚੁਕਾ ਹੋਵੇ ਸਾਡੇ ਅਗਾਂਹ ਵਧੂ ਤਹਿਰੀਕ ਦੇ ਮੰਨੇ ਪਰਮੰਨੇ ਘੁਲਾਟੀਆਂ ਨੂੰ ਮੈਦਾਨ ਵਿਚ ਨਿਤਰਨ ਤੇ

ਲੜੀ'ਦੀ ਅਗਵਾਈ ਦੇਣ ਦੀ ਫੌਰੀ ਲੋੜ ਮੌਜੂਦ ਹੈ। ਇਸ ਵੇਲੇ ਵੀ ਜੇ ਉਹ ਚੁਪ ਰਹੇ ਤਾਂ ਸ ਹਿੱਤ ਵਿਚ ਅਗਾਂਹ ਵਧੂ ਪਣ ਨੂੰ ਢਾ ਜ਼ਰੂਰ ਲਗ ਕੇ ਰਹੇਗੀ ਤੇ ਦੋਸ਼ ਉਹਨਾਂ ਦੇ ਸਿਰ ਆਵੇਗਾ ਹੀ।

ਆਓ ਅਗਰਗਾਮਤਾ ਤੇ ਤਰੱਕੀ ਪਸੰਦੀ ਦੇ ਝੰਡੇ ਇਕ ਵਾਰ ਫੇਰ ਉੱਚੇ ਕਰੀਏ।—ਸਾਡੀਆਂ ਕਲਮਾਂ ਨੂੰ ਸੰਗਰਾਮੀ ਜੋਸ਼ ਵਿਚ ਹਰਕਤ ਵਿਚ ਆਉਣ ਦੀ ਲੋੜ ਹੈ। ਮੈਦਾਨ ਗਰਮ ਹੋ ਚੁਕਾ ਹੈ, ਲੋਕ-ਵੈਰੀ ਸ਼ਕਤੀਆਂ ਨੂੰ ਛਿਛਕਾਰ ਦਿਤਾ ਗਿਆ ਹੈ। ਉਨ੍ਹਾਂ ਦੇ ਮੁਹਾਂਦਰੇ ਨੰਗੇ ਹੋ ਰਹੇ ਹਨ। ਇਨ੍ਹਾਂ ਨੂੰ ਪਛਾਣੋ, ਮੌਕਾ ਤਾੜੂਆਂ ਨੂੰ ਲੱਭੋ, ਉਨ੍ਹਾਂ ਨੂੰ ਵੀ ਦੁਸ਼ਮਣ ਦੀ ਸਫ ਵਿਚ ਖੜੋਤਾ ਦੇਖੋ ਅਤੇ ਜਿਨ੍ਹਾਂ ਹਥਿਆਰਾਂ ਨਾਲ ਉਹ ਸਾਡੇ ਕਿਲੇ ਨੂੰ ਤੋੜਨ ਲਈ ਯਤਨਸ਼ੀਲ ਹਨ ਉਹਨਾਂ ਨਾਲੋਂ ਕਿਤੇ ਵਧ ਕਾਰਗਰ, ਲੋਕ-ਪੱਖ ਦੇ ਅਮੋੜ ਅਸਤਰ ਸਹੀ ਵਿਗਿਆਨਕ ਅਗਾਂਹਵਧੂ ਸਿਧਾਂਤ ਦੀ ਵਰਤੋਂ ਕਰਕੇ ਵਿਰੋਧੀਆਂ ਨੂੰ ਕਰਾਰੀ ਤੇ ਨਿਸ਼ਚਿਤ ਹਾਰ ਦਿਉ।

ਇਸ ਵੇਲੇ ਅਗਰਗਾਮੀਆਂ ਦਾ ਦੜ ਵੱਟੀ ਰਖਣਾ ਕਾਇਰਤਾ ਤੇ ਲੋਕਤਾ ਨੂੰ ਪਿੱਠ ਦੇਣ ਦੇ ਤੁਲ ਹੈ—ਆਓ ਅਸੀਂ ਇਸ ਦੋਸ਼ ਤੋਂ ਬਚੀਏ ਅਤੇ ਮਨੁਖ ਮਾਤਰ ਦੇ ਪਿਆਰ ਵਿਚ ਕਰਮ ਭੂਮੀ ਵਿਚ ਨਿਤਰੀਏ। ਕੋਈ ਵਕਾਰੀ ਸੱਚ ਦੀਆਂ ਸੈਨਾਵਾਂ ਅੱਗੇ ਦਮ ਨਹੀਂ ਮਾਰ ਸਕੇਗਾ।

(ਰੀਡਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਟੀ, ਪਟਿਆਲਾ)



ਤੇਜਵੰਤ ਸਿੰਘ ਗਿੱਲ

# ਗੁਰੂ ਨਾਨਕ ਅਤੇ ਭਾਰਤੀ ਸਭਿਅੱਤਾ

ਜਿਵੇਂ ਜਵਾਹਰ ਲਾਲ ਨਹਿਰੂ ਨੇ ਆਪਣੀ ਪੁਸਤਕ 'ਭਾਰਤ ਦੀ ਖੋਜ' ਵਿਚ ਲਿਖਿਆ ਹੈ, ਹਰ ਦੇਸ਼ ਅਤੇ ਹਰ ਕੌਮ ਦਾ ਆਪਣਾ ਵਿਚਾਰ ਜਾਂ ਮਿਥਿਹਾਸ ਹੁੰਦਾ ਹੈ। ਇਹ ਵਿਚਾਰ ਅਤੇ ਮਿਥਿਹਾਸ ਕੋਈ ਵੀ ਅਜੇਹੇ ਇਤਿਹਾਸਕ-ਤੋਂ-ਉਪਰਲੇ ਕਾਰਨਾਂ ਕਰਕੇ ਹੋਂਦ ਵਿਚ ਨਹੀਂ ਆਉਂਦਾ ਜਿਹੋ ਜਹੇ ਕਾਰਨਾਂ ਉਪਰ ਸਪੈਂਗਲਰ (Spengler) ਨੇ ਯੂਰਪ ਦੀ ਸਭਿਅੱਤਾ ਦੇ ਪਤਣ ਦੀ ਉਸਾਰੀ ਕੀਤੀ ਹੈ। ਇਹ ਕਾਰਨ ਇਤਹਾਸਿਕ ਹੁੰਦੇ ਹਨ ਅਤੇ ਇਹਨਾਂ ਦਾ ਆਧਾਰ ਹਰ ਦੇਸ਼ ਦੇ ਸਮਾਜ ਦੀ ਆਰਥਿਕ ਬਣਤਰ ਹੁੰਦਾ ਹੈ। ਸਵਾਲ ਪੈਦਾ ਹੁੰਦਾ ਹੈ ਕਿ ਜੇ ਇਸ ਵਿਚਾਰ ਅਤੇ ਮਿਥਿਹਾਸ ਦੀ ਹੋਂਦ, ਇਤਹਾਸਿਕ ਕਾਰਨਾਂ ਦਾ ਆਧਾਰ ਸਮਾਜ ਦੀ ਆਰਥਿਕ ਬਣਤਰ ਹੁੰਦੀ ਹੈ ਤਾਂ ਹਰ ਦੇਸ਼ ਦਾ ਵਿਚਾਰ ਅਤੇ ਮਿਥਿਹਾਸ ਦੂਸਰੇ ਦੇਸ਼ ਦੇ ਵਿਚਾਰ ਅਤੇ ਮਿਥਿਹਾਸ ਨਾਲੋਂ ਭਿੰਨ ਕਿਉਂ ਹੈ ? ਇਸ ਭਿੰਨਤਾ ਦੀਆਂ ਜੜ੍ਹਾਂ ਨਸਲੀ ਅਤੇ ਭੂਗੋਲਕ ਕਾਰਨਾਂ ਵਿਚ ਲਭਣਾ ਨਿਰਮੂਲ ਹੈ। ਪ੍ਰਮੁਖ ਰੂਪ ਵਿਚ ਇਸ ਭਿੰਨਤਾ ਦੀਆਂ ਜੜ੍ਹਾਂ ਇਤਿਹਾਸਿਕ ਪ੍ਰਗਤੀ ਵਿਚ ਹੁੰਦੀਆਂ ਹਨ ਭਾਵੇਂ ਇਤਿਹਾਸਿਕ ਪ੍ਰਗਤੀ ਵਿਚ ਚਕ੍ਰਿਤ ਕਰ ਦੇਣ ਵਾਲੀ ਪੇਚੀਦਗੀ ਲਿਆਉਣ ਵਿਚ ਹੱਥ ਨਸਲੀ ਅਤੇ ਭੂਗੋਲਕ ਕਾਰਨਾਂ ਦਾ ਵੀ ਹੁੰਦਾ ਹੈ। ਕਿਉਂਕਿ ਇਤਿਹਾਸਿਕ ਪ੍ਰਗਤੀ ਪਰਿਵਰਤਨ ਤੇ ਆਧਾਰਤ ਹੈ ਇਸ ਲਈ ਇਸ ਵਿਚਾਰ ਅਤੇ ਮਿਥਿਹਾਸ ਦੇ ਤੱਤ ਅਤੇ ਰੂਪ ਵਿਚ ਵੀ ਪਰਿਵਰਤਨ ਆਉਂਦਾ ਰਹਿੰਦਾ ਹੈ। ਇਸ ਉਪਰ ਆਪਣੀ ਵਿਸ਼ੇਸ਼ਤਾ ਦੀ ਰੰਗਤ ਜ਼ਰੂਰ ਹੁੰਦੀ ਹੈ ਪ੍ਰੰਤੂ ਇਸ ਵਿਚ ਕੋਈ ਸਦੀਵਤਾ ਨਹੀਂ ਹੁੰਦੀ। ਇਹ ਵਿਚਾਰ ਅਤੇ ਮਿਥਿਹਾਸ ਹਰ ਦੇਸ ਦੀ ਸਭਿਅਤਾ ਰਾਹੀਂ ਰੂਪਮਾਨ ਹੁੰਦਾ ਹੈ ਅਤੇ ਇਸ ਸਭਿਅਤਾ ਵਿਚੋਂ ਚੇਤੰਨਤਾ ਦੀ ਲਾਟ ਸਦਾ ਜਗਦੀ ਰਹਿੰਦੀ ਹੈ। ਕਿਉਂਕਿ ਸਭਿਅਤਾਵਾਂ ਆਦਿ ਕਾਲ ਤੋਂ ਚਲੀਆਂ ਆ ਰਹੀਆਂ ਹਨ ਇਸ ਲਈ ਆਦਿ

ਕਾਲ ਤੋਂ ਹੀ ਜੱਗ ਵਿਚ ਚੇਤੰਨਤਾ ਦੇ ਦੀਵੇ ਜਗਦੇ ਆਏ ਹਨ। ਸਮੇਂ ਦੇ ਬੀਤਣ ਨਾਲ ਚੇਤੰਨਤਾ ਦੀ ਲਾਟ ਦੀ ਰੰਗਤ ਵਿਚ ਪ੍ਰੀਵਰਤਣ ਆਉਂਦਾ ਰਹਿੰਦਾ ਹੈ, ਪਰੰਤੂ ਇਸਦੀ ਵਿਸ਼ੇਸ਼ਤਾ ਕਇਮ ਰਹਿੰਦੀ ਹੈ।

ਇਹ ਚੇਤੰਨਤਾ ਵੱਖੋ ਵੱਖਰੀਆਂ ਇਤਿਹਾਸਿਕ ਪ੍ਰਸਥਿਤੀਆਂ ਵਿਚ ਵਖੋ ਵਖਰੀ ਰੰਗਤ ਦਿੰਦੀ ਹੋਈ ਮਹਾਨ ਵਿਅਕਤੀਆਂ ਦੀਆਂ ਦਿੱਬ-ਦ੍ਰਿਸ਼ਟੀਆਂ ਰਾਹੀਂ ਰੂਪਮਾਨ ਹੁੰਦੀ ਰਹਿੰਦੀ ਹੈ। ਗੁਰੂ ਨਾਨਕ ਅਤੇ ਰਵਿੰਦਰ ਨਾਥ ਟੈਗੋਰ ਨੇ ਇਤਿਹਾਸਿਕ ਪ੍ਰਸੰਗ ਵਿਚ ਭਾਰਤੀ ਸਭਿਅਤਾ ਦੀ ਚੇਤੰਨਤਾ ਨੂੰ ਬੜੀ ਸਫਲਤਾ ਨਾਲ ਰੂਪਮਾਨ ਕੀਤਾ ਹੈ। ਕਹਿਣ ਦਾ ਭਾਵ ਇਹ ਨਹੀਂ ਕਿ ਉਹ ਭੂਤ ਦੇ ਗੁਲਾਮ ਸਨ, ਦਰਅਸਲ ਉਹ ਨਾਂਹ ਤਾਂ ਭੂਤ ਤੇ ਗੁਲਾਮ ਸਨ ਅਤੇ ਨਾਂਹ ਹੀ ਹਉਮੈਂਵਾਦੀ ਵਿਅਕਤੀਵਾਦ ਦੇ। ਜੇ ਅਜੇਹਾ ਹੁੰਦਾ ਤਾਂ ਪਹਿਲੀ ਪਰਕਾਰ ਦੀ ਗੁਲਾਮੀ ਨੇ ਉਹਨਾਂ ਵਿਚ ਪਲਾਇਣ ਦੀ ਰੁਚੀ ਪੈਦਾ ਕਰ ਦੇਣੀ ਸੀ ਅਤੇ ਦੂਸਰੀ ਪਰਕਾਰ ਦੀ ਗੁਲਾਮੀ ਨੇ ਉਹਨਾਂ ਨੂੰ "ਖੋਖਲੇ ਬੰਦੇ" ਬਣਾ ਦੇਣਾ ਸੀ। ਉਹਨਾਂ ਦੀਆਂ ਦਿੱਬ-ਦ੍ਰਿਸ਼ਟੀਆਂ ਵਿਚ ਭੂਤ ਦੇ ਗਿਆਨ ਅਤੇ ਵਰਤਮਾਨ ਦੀ ਅਨੁਭਵੀ ਚੇਤੰਨਤਾ ਵਿਚਕਾਰ ਪੂਰਨ ਸੁਮੇਲ ਸੀ। ਸਾਇਦ ਗੁਰੂ ਨਾਨਕ ਨੇ ਇਸ ਕੰਮ ਵਿਚ ਵਧੇਰੇ ਮੌਲਿਕਤਾ ਦਿਖਾਈ ਕਿਉਂਕਿ ਉਸਦੀ ਦਿੱਬ-ਦ੍ਰਿਸ਼ਟੀ ਨੇ ਮਗਰੋਂ ਜਾ ਕੇ ਇਕ ਧਰਮ ਦੀ ਨੀਂਹ ਰੱਖ ਦਿਤੀ।

ਗੁਰੂ ਨਾਨਕ ਕਾਲ ਤਕ ਭਾਰਤੀ ਚੇਤੰਨਤਾ ਦੇ ਸੋਮੇਂ ਸਨ : ਵੇਦ, ਉਪਨਿਸ਼ਦ, ਗੀਤਾ, ਬੁੱਧ ਧਰਮ, ਜੈਨ ਧਰਮ, ਤਿਆਗਵਾਦ, ਇਸਲਾਮ, ਸੂਫ਼ੀਵਾਦ ਅਤੇ ਮੱਧਕਾਲ ਵਿਚ ਕਬੀਰ ਅਤੇ ਰਵੀਦਾਸ ਦੀ ਅਗਵਾਈ ਵਿਚ ਪ੍ਰਫੁਲਤ ਹੋਇਆ ਭਗਤੀ ਅੰਦੋਲਨ। ਗੁਰੂ ਨਾਨਕ ਨੇ ਇਹਨਾਂ ਦਾਰਸ਼ਨਿਕ ਗਰੰਥਾਂ ਅਤੇ ਧਰਮਾਂ ਦੇ ਵਿਚਾਰਾਂ ਵਿਚ ਕੋਈ ਬੌਧਿਕ ਮਿੱਸ ਪੈਦਾ ਕਰਕੇ ਕਿਸੇ ਝੂਠੀ ਵਿਦਵਤਾ ਦਾ ਪ੍ਰਗਟਾਵਾ ਨਹੀਂ ਕੀਤਾ। ਬੜੀ ਸੂਝ ਨਾਲ ਉਸਨੇ ਉਹਨਾਂ ਦੇ ਉਹੀ ਪ੍ਰਭਾਵ ਕਬੂਲ ਕੀਤੇ ਜਿਹੜੇ ਉਸਦੇ ਵਿਅਕਤਿਤਵ ਅਤੇ ਟੁਟ ਰਹੀ ਸਮਾਜਿਕ ਬਣਤਰ ਵਿਚ ਏਕਤਾ ਪੈਦਾ ਕਰ ਸਕਦੇ ਸਨ। ਇਸ ਤਰ੍ਹਾਂ ਉਸਦੇ ਵਿਚਾਰਾਂ ਵਿਚ ਉਹ ਮੌਲਿਕਤਾ ਸੀ ਜਿਹੜੀ ਕਿਸੇ ਇਤਿਹਾਸਿਕ ਸਥਿਤੀ ਵਿਚ ਟਾਵੇਂ ਟਾਵੇਂ ਵਿਚਾਰਵਾਨਾਂ ਦੇ ਵਿਚਾਰਾਂ ਵਿਚ ਹੀ ਹੋ ਸਕਦੀ ਹੈ। ਆਪਣੇ ਇਤਿਹਾਸਕ ਪ੍ਰਸੰਗ ਵਿਚ ਉਸਦੀ ਬੌਧਿਕਤਾ ਇਟਲੀ ਦੇ ਮਹਾਨ ਕਵੀ ਦਾਂਤੇ ਦੀ ਬੌਧਿਕਤਾ ਨਾਲੋਂ ਤਾਂ ਵਧੇਰੇ ਮੌਲਿਕ ਸੀ।

ਵੇਦਾਂ ਵਿਚ ਅੰਕਿਤ ਕੀਤੀ ਸਭਿਅੱਤਾ ਆਰੀਆ ਲੋਕਾਂ ਦੇ ਭਾਰਤ ਵਿਚ ਆ ਜਾਣ ਤੋਂ ਮਗਰੋਂ ਦੀ ਹੈ। ਧਰਤੀ ਉਪਜਾਊ ਸੀ ਅਤੇ ਲੋਕ ਬੌਧਿਕ ਤੌਰ ਤੇ ਭੋਲੇ ਭਾਲੇ ਸਨ। ਕੁਦਰਤੀ ਤੌਰ ਤੇ ਵੇਦਾਂ ਵਿਚ ਉਹਨਾਂ ਦੇ ਮਨੁਖੀ ਹੋਂਦ ਦੇ ਭੇਦ ਅਤੇ ਡਰ ਵਲ ਅਨੁਭਵ ਕੀਤੇ ਗਏ ਸਮੂਹ ਪ੍ਰਤੀਕਰਮਾਂ ਦਾ ਕਵਿਕ ਪ੍ਰਗਟਾਉ ਹੈ। ਉਹਨਾਂ ਪ੍ਰਤੀਕਰਮਾਂ ਵਿਚ ਬਹੁਦੇਵ-ਵਾਦ, ਪ੍ਰਕ੍ਰਿਤੀਵਾਦ ਅਤੇ ਏਕੀਸ਼ਰਵਾਦ ਦੀਆਂ ਵੀ ਟੂਕਾਂ ਹਨ ਪਰੰਤੂ ਏਕੀਸ਼ਰਵਾਦੀ ਵਿਚਾਰ ਉਹਨਾਂ ਮਹੱਤਵ ਭਰਪੂਰ ਅਸਥਾਨ ਨਹੀਂ ਰਖਦੇ ਜਿੰਨਾ ਕਿ ਅਦਵੈਤਵਾਦੀ ਵਿਚਾਰ ਰਖਦੇ ਹਨ। ਧੁੰਧਲੇ ਜਹੇ ਢੰਗ ਨਾਲ ਤਾਂ ਪਰਮਾਤਮਾ ਦੀ ਹੋਂਦ ਵਿਚ ਵੀ ਵਿਸ਼ਵਾਸ਼ ਪਰਗਟ ਕੀਤਾ ਗਿਆ ਹੈ ਪਰੰਤੂ ਲਗਦੇ ਹੱਥ ਹੀ ਇਸ ਨੂੰ ਰੱਦ ਵੀ ਕਰ ਦਿਤਾ ਗਿਆ ਹੈ :

**He, the first origin of this creation,**
**whether he formed it all or did not form it.**
**Whose eye control this world in highest heaven,**
**he verily knows it or perhaps he knows it not.**

ਵੇਦਾਂ ਵਿਚ ਪ੍ਰਾਰਥਨਾ ਅਤੇ ਧਾਰਮਿਕ ਰੀਤੀਆਂ ਨੂੰ ਬਹੁਤ ਵਿਸ਼ੇਸ਼ਤਾ ਦਿਤੀ ਗਈ ਹੈ ਕਿਉਂਕਿ ਉਹਨਾਂ ਅਨੁਸਾਰ ਇਹ ਕਰਮ ਮਨੁੱਖਾਂ ਅਤੇ ਦੇਵਤਿਆਂ ਵਿਚਕਾਰ ਮੇਲ-ਮਿਲਾਪ ਪੈਦਾ ਕਰਨ ਵਿਚ ਸਹਾਈ ਹੁੰਦੇ ਹਨ। ਸਦਾਚਾਰਿਕ ਪੱਧਰ ਤੇ ਜਾਦੂ ਟੂਣਿਆਂ ਨੂੰ ਨਿੰਦਿਆ ਗਿਆ ਹੈ ਅਤੇ ਨੇਕੀ ਦੀ ਸਲਾਹੁਣਾ ਕੀਤੀ ਗਈ ਹੈ। ਕਿਤੇ ਕਿਤੇ ਤਿਆਗਵਾਦ ਦੀ ਵੀ ਪ੍ਰਸੰਸਾ ਕੀਤੀ ਗਈ ਹੈ ਅਤੇ ਸਮਾਜ-ਸੁਧਾਰ ਲਈ ਸਮਾਜ ਦੀ ਚਾਰ ਜਾਤੀਆਂ ਵਿਚ ਕੀਤੀ ਵੰਡ ਦੇ ਗੁਣ ਗਾਏ ਗਏ ਹਨ। ਇਸਤਰੀ ਵਲ ਰੁਚੀ ਸਨਮਾਨ-ਭਰਪੂਰ ਤਾਂ ਜ਼ਰੂਰ ਹੈ ਪਰੰਤੂ ਉਸ ਨੂੰ ਸਮਾਨਤਾ ਨਹੀਂ ਦਿੱਤੀ ਗਈ।

ਉਪਨਿਸ਼ਦ ਵੇਦਾਂ ਦੇ ਅੰਤਰਮੁਖੀ ਸਾਥੀ ਹਨ। ਉਹਨਾਂ ਵਿਚ ਮਨੁੱਖੀ ਰੂਹ ਦੀ ਸਦੀਵਤਾ ਅਤੇ ਉਸਦੇ ਪਰਮਾਤਮਾ ਨਾਲ ਇਕ-ਮਿਕ ਹੋ ਜਾਣ ਉਪਰ ਜ਼ੋਰ ਦਿਤਾ ਗਿਆ ਹੈ। ਵਿਅਕਤਿਤਵ ਅਤੇ ਇਸ ਦੀਆਂ ਆਤਮਿਕ ਸ਼ਕਤੀਆਂ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ। ਉਹ ਚਾਰ ਭਾਗ ਹਨ: ਸਰੀਰ, ਚੇਤੰਨਤਾ, ਬੌਧਿਕਤਾ ਅਤੇ ਸਹਿਜ ਗਿਆਨ ਦੇ। ਅਖੀਰ ਵਿਚ ਸਹਿਜ-ਗਿਆਨ ਨੂੰ ਪਰਮਾਤਮਾ ਨਾਲ ਮੇਲ ਹਾਸਿਲ ਕਰਨ ਦੇ ਯੋਗ ਦਸਿਆ ਗਿਆ ਹੈ। ਕੁਝ ਸਦਾਚਾਰਕ ਗੁਣਾਂ ਨੂੰ ਵਡਿਆਇਆ ਗਿਆ ਹੈ, ਨਿਰਲੇਪਤਾ, ਜਜ਼ਬਿਆਂ ਉਪਰ ਅਕਲ ਦੇ ਕਾਬੂ ਅਤੇ ਸਹਿਨਸ਼ੀਲਤਾ ਉਪਰ ਜ਼ੋਰ ਦਿਤਾ ਗਇਆ ਹੈ। ਵਾਰਵਾਰ ਆਤਮ-ਨਿਰਲੇਪਤਾ ਰੱਖਣ ਅਤੇ ਪਰਮਾਤਮਾ ਨਾਲ ਲਿਵ ਲਾਉਣ ਉਤੇ ਜ਼ੋਰ ਦਿਤਾ ਗਿਆ ਹੈ।

ਉਪਨਿਸ਼ਦਾਂ ਵਿਚ ਪਰਮਾਤਮਾ ਦੇ ਨਾਲ ਨਾਲ ਬ੍ਰਹਿਮੰਡ ਉਪਰ ਵੀ ਵਿਚਾਰ ਕੀਤਾ ਗਿਆ ਹੈ। ਕੁਦਰਤੀ ਤੌਰ ਤੇ ਉਹਨਾਂ ਵਿਚ ਬਹੁਤਾ ਜ਼ੋਰ ਏਕੀਸ਼ਵਰਵਾਦ ਹੈ ਭਾਵੇਂ ਵੇਦਾਂ ਦੇ ਪ੍ਰਭਾਵ ਕਾਰਨ ਬਹੁਦੇਵ-ਵਾਦ ਅਤੇ ਅਦਵੈਤਵਾਦ ਦਾ ਵੀ ਜ਼ਿਕਰ ਆਇਆ ਹੈ। ਸਹਿਜ-ਗਿਆਨ ਦਾਰਸ਼ਨਿਕ ਗਿਆਨ ਅਤੇ ਪਵਿੱਤਰ ਰਹਿਣ-ਸਹਿਣ ਨੂੰ ਮੁਕਤੀ ਦੇ ਸਾਧਨ ਦਸਿਆ ਗਿਆ ਹੈ। ਧਾਰਮਿਕ ਰਹੁ-ਰੀਤੀਆਂ ਅਤੇ ਜਾਦੂ-ਟੂਣਿਆਂ ਨੂੰ ਬਿਲਕੁਲ ਹੀ ਉਹਲੇ ਕੀਤਾ ਗਿਆ ਹੈ। ਸਮਾਜਿਕ ਪੱਧਰ ਉਤੇ ਵੇਦਾਂ ਵਿਚ ਕੀਤੀ ਸਮਾਜ ਦੀ ਚਾਰ ਜਾਤੀਆਂ ਵਿਚ ਵੰਡ ਨੂੰ ਸਲਾਹਿਆ ਗਿਆ ਹੈ ਅਤੇ ਮਨੁੱਖੀ ਜੀਵਨ ਮਸ਼ੀਨੀ ਢੰਗ ਅਨੁਸਾਰ ਚਾਰ ਹਿਸਿਆਂ ਵਿਚ ਵੰਡ ਦਿਤਾ ਗਿਆ ਹੈ।

ਉਪਨਿਸ਼ਦਾਂ ਵਿਚ ਵਿਅੱਕਤਿਤਵ ਅਤੇ ਇਸ ਦੀ ਪੂਰਨਤਾ ਉਤੇ ਬਹੁਤ ਜ਼ੋਰ ਹੈ। ਦਰਅਸਲ ਉਸ ਸਮੇਂ ਆਰੀਆ ਲੋਕਾਂ ਦੇ ਪੈਰ ਲੱਗ ਗਏ ਸਨ ਅਤੇ ਕ੍ਰਿਸਟਾਫਰ ਕਾਡਵੈਲ (Cristopher Caudwell) ਦੇ ਕਥਨ ਅਨੁਸਾਰ ਹਿੰਦੂ ਮੱਤ ਨੇ ਸਦਾਚਾਰ ਅਤੇ ਅਧਿਆਤਮਵਾਦ ਦਾ ਸਦਾ ਵੱਧਦਾ ਫੁਲਦਾ ਸਰਵ-ਦੇਵ ਅਸਥਾਨ ਉਸਾਰ ਲਿਆ ਸੀ। ਆਦਰਸ਼ਵਾਦੀ ਨਜ਼ਰੀਏ ਤੋਂ ਇਸਦੇ ਕੁਝ ਪੱਖ ਤਾਂ ਵਡਿਆਈ ਯੋਗ ਸਨ ਪਰੰਤੂ ਇਸ ਸਰਬ-ਦੇਵ ਅਸਥਾਨ ਦੇ ਕਿਰਤ ਦੀ ਵੰਡ ਉਪਰ ਆਧਾਰਤ ਹੋਣ ਕਾਰਨ, ਉਸ ਵੇਲੇ ਦੀ ਸਮਾਜਿਕ ਬਣਤਰ ਪਹਿਲੀ ਵਾਰ

ਓਪਰਾਪਣ ਅਤੇ ਸਵੈ-ਓਪਰਾਪਣ ਨੂੰ ਉਤਪਨ ਕਰਨ ਦੀ ਜ਼ਿੰਮੇਵਾਰ ਬਣ ਜਾਂਦੀ ਹੈ। ਸਮਾਜਿਕ ਪ੍ਰਗਤਿ ਦੇ ਨਾਲ ਇਹ ਦੋਵੇਂ ਪੱਖ ਭਾਰਤੀ ਸਭਿਅਤਾ ਦੇ ਸਾਰੇ ਭੂਪਵਾਦੀ ਯੁਗ ਵਿਚ ਅਨਿਖੜਵੇਂ ਅੰਗ ਰਹੇ ਹਨ। ਦਰ ਅਸਲ ਭਾਰਤੀ ਸਭਿਅਤਾ ਉਨੀ ਦੇਰੀ ਤੱਕ ਇਹਨਾਂ ਰੋਗਾਂ ਤੋਂ ਛੁਟਕਾਰਾ ਨਹੀਂ ਪਾ ਸਕਦੀ ਜਿੰਨੀ ਦੇਰ ਤਕ ਕਾਰਲ ਮਾਰਕਸ ਦਾ ਸਾਮਵਾਦ ਦੀ ਸਥਾਪਨਾ ਸਬੰਧੀ ਸੁਪਨਾ ਵਿਸ਼ਵ-ਪੱਧਰ, ਉਤੇ ਪੂਰਾ ਨਹੀਂ ਹੋ ਜਾਂਦਾ।

ਇਸ ਤੋਂ ਮਗਰੋਂ ਕਬੀਲਿਆਂ ਦੇ ਰਾਜ ਹੋਂਦ ਵਿਚ ਆ ਗਏ ਅਤੇ ਲੜਾਈਆਂ ਝਗੜੇ ਸ਼ੁਰੂ ਹੋ ਗਏ। ਜਿਥੇ ਗੀਤਾ ਵਿਚ ਕਬੀਲੀ-ਰਾਜ ਦੇ ਆਤਮਿਕ ਪੱਖ ਨੂੰ ਵਡਿਆਇਆ ਗਿਆ ਹੈ ਉਥੇ ਬੁਧ-ਧਰਮ ਅਤੇ ਜੈਨ-ਧਰਮ ਵਿਚ ਇਸ ਵਿਚੋਂ ਉਤਪਨ ਹੁੰਦੀ ਮਾਯੂਸੀ ਅਤੇ ਭਰਮ-ਨਵਿਰਤੀ ਨੂੰ ਪ੍ਰਗਟ ਕੀਤਾ ਗਿਆ ਹੈ। ਪਦਾਰਥਵਾਦੀ ਵਿਚਾਰ ਵੀ ਉਸ ਜੁਗ ਵਿਚ ਜਨਮ ਲੈ ਚੁਕੇ ਸਨ ਪਰੰਤੂ ਉਹ ਹਰਮਨ-ਪਿਆਰੇ ਨਾ ਹੋ ਸਕੇ। ਇਕ ਤਾਂ ਉਹ ਬੌਧਿਕ ਰੁਚੀਆਂ ਨੂੰ ਤ੍ਰਿਪਤ ਨਹੀਂ ਕਰਦੇ ਸਨ ਅਤੇ ਦੂਸਰੇ ਉਹ ਮਹਾਨ ਸਦਾਚਾਰਕ ਕੀਮਤਾਂ ਦਾ ਪਰਚਾਰ ਵੀ ਨਹੀਂ ਕਰਦੇ ਸਨ। ਬੌਧਿਕ ਪੱਧਰ ਤੇ ਉਹ ਵਿਚਾਰ ਗਿਆਨ-ਹੀਣ ਸਨ ਅਤੇ ਸਦਾਚਾਰਕ ਪੱਧਰ ਤੇ ਅਨੰਦ-ਜੀਵੀ। ਇਸ ਪ੍ਰਸੰਗ ਵਿਚ ਭਾਰਤ ਦਾ ਪੁਰਾਤਨ ਪਦਾਰਥਵਾਦੀ ਦਰਸ਼ਨ ਪੁਰਾਤਨ ਯੂਨਾਨੀ ਪਦਾਰਥਵਾਦੀ ਦਰਸ਼ਨ ਦੇ ਟਾਕਰੇ ਵਿਚ ਇਕ ਤਰਸਯੋਗ ਅਸਫਲਤਾ ਦਾ ਸ਼ਿਕਾਰ ਬਣਕੇ ਰਹਿ ਜਾਂਦਾ ਹੈ। ਉਸ ਸਮੇਂ ਦੀ ਚੇਤਨਤਾ ਨੂੰ ਇਹਨਾਂ ਪਦਾਰਥਵਾਦੀ ਵਿਚਾਰਾਂ ਨੇ ਬਿਲਕੁਲ ਹੀ ਪ੍ਰਭਾਵਤ ਨਹੀਂ ਕੀਤਾ, ਭਾਵੇਂ ਮਗਰੋਂ ਜ਼ਰੂਰ ਇਹਨਾਂ ਵਿਚਾਰਾਂ ਨੇ ਗੁਰੂ ਨਾਨਕ ਨੂੰ ਇਹ ਯਕੀਨ ਦਿਵਾਉਣ ਦਾ ਕੰਮ ਕੀਤਾ ਕਿ ਇਹ ਧਰਤੀ ਵੀ 'ਧਰਤੀ ਹੋਰ ਪਰੇ ਹੋਰ ਹੋਰ' ਜਿੰਨੀ ਹੀ ਸੱਚੀ ਹੈ।

ਹਿੰਦੂ ਅਧਿਆਤਮਵਾਦ ਅਤੇ ਸਦਾਚਾਰ ਦੇ ਇਸ ਵੱਧਦੇ-ਫੁੱਲਦੇ ਸਰਬ-ਦੇਵ ਅਸਥਾਨ ਦੇ ਮੂਲ ਨੂੰ ਗੀਤਾ ਵਿਚ ਪ੍ਰਗਟ ਕੀਤਾ ਗਿਆ ਹੈ। ਗੀਤਾ ਦੇ ਬ੍ਰਹਿਮੰਡ ਬਾਬਤ ਵਿਚਾਰ ਇਕਵਾਦੀ ਹਨ ਪਰੰਤੂ ਉਪਨਿਸ਼ਦਾਂ ਦੇ ਵਿਚਾਰਾਂ ਨਾਲੋਂ ਇੰਨਾ ਕੁ ਫਰਕ ਹੈ ਕਿ ਜਿਥੇ ਉਪਨਿਸ਼ਦਾਂ ਦੇ ਵਿਚਾਰਾਂ ਵਿਚ ਪਰਮਾਤਮਾ ਨਿਰਾਕਾਰ ਹੈ, ਗੀਤਾ ਵਿਚ ਉਹ ਸਰੀਰਕ ਰੂਪ ਵਾਲਾ ਹੈ। ਉਹ ਆਪ ਕ੍ਰਿਸ਼ਨ ਹੈ ਜਿਹੜਾ ਧਰਤੀ ਅਤੇ ਆਕਾਸ਼ੀ ਦੁਨੀਆਂ ਦੋਨਾਂ ਦਾ ਜਾਇਆ ਹੈ। ਸਾਮਾਜਿਕ ਪੱਧਰ ਦੇ ਗੀਤਾਂ ਵਿਚ ਕਾਰਜ ਨੂੰ ਵਡਿਆਇਆ ਹੈ ਜਿਹੜਾ ਕਿ ਹਿੰਦੂ ਸਰਬ ਦੇਵ ਅਸਥਾਨ ਨੂੰ ਪਕਿਆਂ ਪੈਰਾਂ 'ਤੇ ਖੜਾ ਕਰਨ ਦੇ ਤੁਲ ਹੀ ਹੈ।

ਜੈਨ-ਧਰਮ ਤੇ ਬੁੱਧ-ਧਰਮ ਵਿਚ ਮਨੁਖੀ ਰਹਿਣ-ਸਹਿਣ ਦੀ ਪਵਿਤਰਤਾ ਉਤੇ ਜ਼ੋਰ ਦਿਤਾ ਗਿਆ ਹੈ। ਜੈਨ-ਧਰਮ ਪਰਮਾਤਮਾ ਵਿਰੋਧੀ ਹੈ ਪਰੰਤੂ ਬੁੱਧ-ਧਰਮ ਉਸ ਬਾਰੇ ਬਿਲਕੁਲ ਚੁਪ ਹੈ। ਮਨੁਖੀ ਯਤਨਾਂ ਨੂੰ ਦੋਨਾਂ ਨੇ ਮੁਕਤੀ ਦੇ ਸਾਧਨ ਮੰਨਿਆ ਹੈ ਅਤੇ ਸਚਾਈ, ਨਿਰਲੇਪਤਾ, ਸੇਵਾ ਅਤੇ ਪਿਆਰ ਦੀ ਰੱਜ ਕੇ ਵਡਿਆਈ ਕੀਤੀ ਹੈ। ਜੈਨ-ਧਰਮ ਜਜ਼ਬਾਤੀਪਣ ਦੇ ਅਸਰ ਹੇਠ ਤਿਆਗਵਾਦੀ ਬਣ ਜਾਂਦਾ ਹੈ ਪਰੰਤੂ ਬੁੱਧ-ਧਰਮ ਕੇਵਲ ਹਉਮੈਂ ਦੇ ਤਿਆਗ ਦੀ ਹੀ ਸਲਾਹ ਦਿੰਦਾ ਹੈ। ਆਰੰਭ ਵਿਚ ਬੋਧੀ ਮਨੁਖੀ ਏਕਤਾ ਵਿਚ ਯਕੀਨ ਰਖਦੇ ਸਨ। ਉਹਨਾਂ ਦੇ ਵਿਚਾਰਾਂ ਵਿਚੋਂ ਦਸਤੋਵਸਕੀ (Dostoevosky) ਦੇ ਪਾਤਰ ਆਈਵਨ (Ivan) ਦਾ ਝਾਉਲਾ ਪੈਂਦਾ

ਹੈ ਜਿਹੜਾ ਉੱਨੀ ਦੇਰ ਮੁਕਤੀ ਸਵੀਕਾਰ ਕਰਨ ਲਈ ਤਿਆਰ ਨਹੀਂ ਜਿੰਨੀ ਦੇਰ ਇਸ ਧਰਤੀ ਉਪਰ ਇਕ ਵੀ ਬੰਦਾ ਦੁਖਾਂ ਅਤੇ ਕਸ਼ਟਾਂ ਦਾ ਸ਼ਿਕਾਰ ਹੈ। ਪਿਛੋਂ ਜਾ ਕੇ ਇਹੀ ਵਿਚਾਰ ਐਲ-ਬੇਅਰ ਕਾਮੂ (Albert Camus) ਦੀ ਅਧਿਆਤਮਕ ਬਗਾਵਤ ਦਾ ਬੁਨਿਆਦੀ ਅਸੂਲ ਬਣ ਜਾਂਦੇ ਹਨ। ਪਰ ਹੌਲੀ ਹੌਲੀ ਬੁੱਧ-ਧਰਮ ਅਧਿਆਤਮਕ ਵਿਨਾਸ਼ਵਾਦ ਦਾ ਸ਼ਿਕਾਰ ਹੋਣਾ ਸ਼ੁਰੂ ਹੋ ਗਿਆ। ਫੇਰ ਤਾਂ ਇਸ ਨੂੰ ਆਪਣੀਆਂ ਅੱਖਾਂ ਅਗੇ ਦੁਖਾਂ ਅਤੇ ਮਾਯੂਸੀਆ ਦਾ ਇਕ ਲਹਿਰਾਉਂਦਾ ਮਾਰੂਥਲ ਹੀ ਨਜ਼ਰ ਆਉਣ ਲਗ ਪਿਆ, ਜਿਸ ਵਿਚੋਂ ਅਧਿਆਤਮਕ ਕ੍ਰਾਂਤੀ ਰਾਹੀਂ ਨਹੀਂ ਸਗੋਂ ਅਧਿਆਤਮਕ ਵਿਨਾਸ਼ਵਾਦ ਰਾਹੀਂ ਹੀ ਬਾਹਰ ਨਿਕਲਿਆ ਜਾ ਸਕਦਾ ਹੈ। ਇਸ ਤਰ੍ਹਾਂ ਆਧੁਨਿਕ ਅਸਤਿਤਵਵਾਦ ਨੂੰ ਬੁੱਧ ਧਰਮ ਦੇ ਇਕ ਪੱਖ ਵਿਚੋਂ ਇਕ ਦੂਰ-ਲੱਭ ਉਤਸ਼ਾਹ ਮਿਲਦਾ ਜਾਪਦਾ ਹੈ।

ਮਗਰੋਂ ਉਪਰ ਅੰਕਿਤ ਕੀਤੇ ਇਹ ਸਾਰੇ ਦਾਰਸ਼ਨਿਕ ਵਿਚਾਰ ਇਕ ਦੂਸਰੇ ਨੂੰ ਪ੍ਰਭਾਵਿਤ ਕਰਦੇ ਰਹੇ। ਆਖਰਕਾਰ ਜ਼ਾਤ-ਪਾਤ ਨਾਲ ਦਬੇ ਹੋਏ ਭਾਰਤੀ ਸਮਾਜ ਉਪਰ ਅਰਬ ਦੇ ਚਰਵਾਹੀ ਸਮਾਜ ਨੇ ਹਮਲਾ ਕਰ ਦਿਤਾ। ਇਹ ਸਮਾਜ ਸਮਾਨਤਾ ਅਤੇ ਭਰਪਣ ਦੇ ਇਕ ਭੋਲੇ ਭਾਲੇ ਵਿਚਾਰ ਉਤੇ ਆਧਾਰਿਤ ਸੀ। ਇਸ ਤਰ੍ਹਾਂ ਇਸਲਾਮ ਦਾ ਭਾਰਤ ਵਿਚ ਪ੍ਰਵੇਸ਼ ਹੋਇਆ। ਇਹ ਮਤ ਦਵੈਤਵਾਦੀ ਹੈ ਅਤੇ ਪਰਮਾਤਮਾ ਦੇ ਅਵਿਸ਼ਵਾਸ਼ੀਆਂ ਨੂੰ ਇਹ ਬਹੁਤ ਤੰਗ ਕਰਦਾ ਹੈ ਅਤੇ ਉਹਨਾਂ ਨੂੰ ਆਪਣੇ ਅਨੁਆਈਆਂ ਨਾਲੋਂ ਨੀਵੇਂ ਸਮਝਦਾ ਹੈ। ਇਸਤਰੀ ਵਲ ਵੀ ਇਸ ਦੀ ਰੁਚੀ ਨਿੰਦਨੀਯ ਹੈ। ਤਾਂ ਵੀ ਇਹ ਕਾਫੀ ਕ੍ਰਾਂਤੀਕਾਰੀ ਹੈ। ਇਸ ਦੇ ਅਤੇ ਹਿੰਦੂ ਮੱਤ ਦੇ ਮੇਲ ਮਿਲਾਪ ਵਿਚੋਂ ਹੀ ਮੱਧਕਾਲ ਦੀ ਜਾਗ੍ਰਿਤੀ ਦੇ ਨੇਤਾਵਾਂ ਰਵੀਦਾਸ ਅਤੇ ਕਬੀਰ ਦੀਆਂ ਦਿਬ-ਦ੍ਰਿਸ਼ਟੀਆਂ ਜਨਮ ਲੈਂਦੀਆਂ ਹਨ। ਰਵੀਦਾਸ ਅਤੇ ਕਬੀਰ ਦੇ ਬ੍ਰਹਿਮੰਡ ਦੀ ਬਣਤਰ ਬਾਬਤ ਵਿਚਾਰ ਲਗ ਪਗ ਉਪਨਿਸ਼ਦਾਂ ਵਾਲੇ ਹਨ, ਜਦ ਕਿ ਮਾਨਵ ਦੇ ਕਲੇਸ਼ਾਂ ਸਬੰਧੀ ਉਹਨਾਂ ਦਾ ਰਵੱਈਆ ਬੁੱਧ ਧਰਮ ਦੇ ਅਸਤਿਤਵਵਾਦੀ ਪੱਖ ਵਾਲਾ ਹੈ। ਪਰ ਸਾਰੀ ਗੱਲ ਦਾ ਤ੍ਰਾਸਦਵਾਦੀ ਅੰਸ਼ ਇਹ ਹੈ ਕਿ ਉਹਨਾਂ ਦੇ ਵਿਚਾਰ ਇਸ ਦਵੰਦ ਦਾ ਸ਼ਿਕਾਰ ਹੋ ਕੇ ਦੋ-ਪੱਧਰੇ ਬਣਕੇ ਹੀ ਰਹਿ ਜਾਂਦੇ ਹਨ ਅਤੇ ਉਹਨਾਂ ਦੀਆਂ ਦਿੱਬ-ਦ੍ਰਿਸ਼ਟੀਆਂ ਉਸ ਦਵੰਦਵਾਦੀ ਸੁਮੇਲ ਤੇ ਨਹੀਂ ਅਪੜਦੀਆਂ ਜਿਸ ਉਪਰ ਕਿ ਗੁਰੂ ਨਾਨਕ ਦੀ ਦਿੱਬ-ਦ੍ਰਿਸ਼ਟੀ ਕਾਫੀ ਸਫਲਤਾ ਨਾਲ ਪਹੁੰਚ ਜਾਂਦੀ ਹੈ।

ਉਪਰੋਕਤ ਵਿਚਾਰਾਂ ਦੀ ਰੌਸ਼ਨੀ ਵਿਚ ਅਸੀਂ ਗੁਰੂ ਨਾਨਕ ਦੇਵ ਦੀ ਚੇਤੰਨਤਾ ਨਾਲ ਪ੍ਰਫੁਲਤ ਹੁੰਦੇ ਭਾਰਤੀ ਸਭਿਆਚਾਰ ਸਬੰਧੀ ਹੇਠ ਲਿਖੀਆਂ ਰਾਵਾਂ ਬਣਾ ਸਕਦੇ ਹਾਂ।

(ੳ) ਵੇਦਾਂ ਦੇ ਲਿਖੇ ਜਾਣ-ਵੇਲੇ ਭਾਰਤੀ ਸਮਾਜ ਆਰਥਿਕ ਮੰਤਵ (ਜਾਤੀ ਜਾਇਦਾਦ ਅਤੇ ਕਿਰਤ ਦੀ ਵੰਡ) ਦੇ ਉਘੜ ਆਉਣ ਕਾਰਨ ਜਮਾਤੀ ਬਣਤਰ ਅਖਤਿਆਰ ਕਰਨ ਲਗ ਪਿਆ ਸੀ। ਉਪਨਿਸ਼ਦਾਂ ਵੇਲੇ ਇਸ ਜਮਾਤੀ ਬਣਤਰ ਵਿਚ ਹੋਰ ਪਰਪੱਕਤਾ ਆ ਗਈ ਸੀ ਅਤੇ ਗੀਤਾ ਵੇਲੇ ਤਾਂ ਇਹ ਗੁੰਝਲਦਾਰ ਵੀ ਵਧੇਰੇ ਹੋ ਗਈ ਸੀ।

(ਅ) ਕਿਉਂਕਿ ਵੇਲੇ ਦੇ ਦਰਸ਼ਨ ਵਿਚ ਉਸ ਸਮੇਂ ਦੀ ਸਮਾਜਿਕ ਬਣਤਰ ਦੀ ਤਸਵੀਰ ਹੁੰਦੀ ਹੈ ਇਸ ਲਈ ਇਹਨਾਂ ਤਿੰਨਾਂ ਲਿਖਤਾਂ ਦੇ ਪ੍ਰਸਤਾਵਿਕ ਪੱਖ ਵਿਚੋਂ ਉਪਰਲੀਆਂ ਸ਼ਰੇਣੀਆਂ ਦੀਆਂ ਆਸਾਂ ਅਤੇ ਉਮੀਦਾਂ ਦੀ ਗੂੰਜ ਆਉਂਦੀ ਹੈ ਅਤੇ ਇਹਨਾਂ ਦੇ

ਵਿਰੋਧਾਤਮਿਕ ਪੱਖ ਵਿਚੋਂ ਨੀਵੀਆਂ ਸ਼ਰੈਣੀਆਂ ਦਾ ਤਰਸਯੋਗ ਰੋਣ ਸੁਣਾਈ ਦਿੰਦਾ ਹੈ। ਪਰਤੱਖ ਹੈ ਕਿ ਪ੍ਰਸਤਾਵਿਕ ਪੱਖ ਵਿਸ਼ਾਲ ਹੁੰਦਾ ਹੁੰਦਾ ਬ੍ਰਹਿਮੰਡ ਨਾਲ ਇਕ ਮਿੱਕ ਹੋ ਜਾਂਦਾ ਹੈ ਅਤੇ ਵਿਰੋਧਾਤਮਿਕ ਪੱਖ ਸੁੰਗੜਦਾ ਸੁੰਗੜਦਾ ਗਊ ਦੀ ਪੂਜਾ ਦਾ ਰੂਪ ਅਖਤਿਆਰ ਕਰ ਲੈਂਦਾ ਹੈ।

(ੲ) ਬੁੱਧ ਧਰਮ ਅਤੇ ਜੈਨ ਧਰਮ ਪੈਦਾ ਤਾਂ ਨੀਵੀਆਂ ਸ਼ਰੈਣੀਆਂ ਦਾ ਪੱਖ ਪੂਰਣ ਲਈ ਹੋਏ ਸਨ ਪ੍ਰੰਤੂ ਇਹ ਪੱਖ ਉਹ ਅੱਧ ਪਚੱਧ ਸਫਲਤਾ ਨਾਲ ਅਧਿਆਤਮਿਕ ਖੇਤਰ ਵਿਚ ਹੀ ਪੂਰ ਸਕੇ। ਜਲਦੀ ਹੀ ਉਹਨਾਂ ਦੇ ਅਧਿਆਤਮਿਕ ਵਿਚਾਰਾਂ ਦੀਆਂ ਜੜ੍ਹਾਂ ਪਦਾਰਥ-ਵਾਦੀ ਯਥਾਰਥਿਕਤਾ ਵਿਚੋਂ ਉਖੜ ਗਈਆਂ ਅਤੇ ਉਹ ਉਪਰਲੀਆਂ ਸ਼ਰੈਣੀਆਂ ਦੇ ਹੱਥਾਂ ਵਿਚ ਹੀ ਹਥ-ਕੰਡੇ ਬਣਕੇ ਰਹਿ ਗਏ।

(ਸ) ਕਿਉਂਕਿ ਭਾਰਤੀ ਸਮਾਜ ਸ਼ਰੈਣੀ-ਸਮਾਜ ਹੀ ਚਲਿਆ ਆਇਆ ਹੈ ਇਸ ਲਈ ਹੀਗਲ (Hegel) ਅਨੁਸਾਰ ਇਸ ਦੀ ਬੁਨਿਆਦ 'ਸੁਤੰਤਰਤਾ ਦੀ ਘਾਟ' ਉਪਰ ਰੱਖੀ ਹੋਈ ਹੈ। ਭਾਰਤੀ ਸਮਾਜ ਵਿਚ ਸੁਤੰਤਰਤਾ ਦੀ ਪ੍ਰਫੁਲਤਾ ਤਦ ਹੀ ਹੋ ਸਕਦੀ ਹੈ ਜੇ ਇਸ ਦੇ ਸ਼ਰੈਣੀ-ਪੱਖ ਨੂੰ ਖਤਮ ਕੀਤਾ ਜਾਵੇ ਅਤੇ ਇਸ ਖਾਤਮੇ ਦਾ ਸਮਾਜਵਾਦ ਦੀ ਸਥਾਪਣਾ ਤੋਂ ਬਿਨਾਂ ਸੁਪਨਾ ਵੀ ਨਹੀਂ ਲਿਆ ਜਾ ਸਕਦਾ।

## ( II )

ਭਾਰਤੀ ਸਭਿਅੱਤਾ ਦੇ ਇਹਨਾਂ ਸਾਰੇ ਪੱਖਾਂ ਨੇ ਗੁਰੂ ਨਾਨਕ ਦੇਵ ਦੇ ਵਿਅਕਤਿਤਵ ਅਤੇ ਉਸ ਦੇ ਵਿਚਾਰਾਂ ਦੀ ਬਣਤਰ ਵਿਚ ਬਹੁਤ ਹਿੱਸਾ ਪਾਇਆ ਹੈ। ਗੁਰੂ ਨਾਨਕ ਨੂੰ ਸਾਰੇ ਧਰਮਾਂ ਅਤੇ ਮਹਤਵ ਭਰਪੂਰ ਰਹਿਣ-ਸਹਿਣ ਦੇ ਢੰਗਾਂ ਦਾ ਖਿਆਲ ਸੀ। ਉਸ ਨੇ ਉਹਨਾਂ ਸਾਰਿਆਂ ਤੋਂ ਪ੍ਰਭਾਵ ਕਬੂਲ ਕੀਤੇ ਅਤੇ ਉਹਨਾਂ ਨੂੰ ਆਪਣੇ ਵਿਚਾਰਾਂ ਵਿਚ ਜੜਕੇ ਅਜੇਹੇ ਰਹਿਣ-ਸਹਿਣ ਦੇ ਢੰਗ ਦਾ ਪਰਚਾਰ ਕੀਤਾ ਜਿਹੜਾ ਮਨੁਖੀ ਸਮਾਨਤਾ ਦੀ ਨੀਂਹ ਉਪਰ ਆਧਾਰਿਤ ਸੀ। ਉਸ ਦੀ ਨਿਰੋਲ ਚਾਹ ਨਿਰਧਨ ਲੋਕਾਂ ਦਾ ਭਲਾ ਕਰਨ ਦੀ ਸੀ—ਉਹਨਾਂ ਨਿਰਧਨ ਲੋਕਾਂ ਦਾ ਜਿਹਨਾਂ ਵਿਚੋਂ ਇਕ ਉਹ ਆਪ ਵੀ ਸੀ।

ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥

ਅਜਿਹਾ ਕਰਨ ਲਈ ਬੜੇ ਮਹਾਨ ਬੌਧਿਕ ਯਤਨਾਂ ਦੀ ਅਵੱਸ਼ਕਤਾ ਸੀ। ਪਰਮਾਤਮਾ ਨੂੰ ਉਸ ਨੇ ਇਕ ਅਜਿਹੇ ਪੱਧਰ ਤੇ ਟਿਕਾਉਣਾ ਸੀ ਜਿਸ ਦੀ ਉਚਾਈ ਦੀ ਕਲਪਣਾ ਵੀ ਨਹੀਂ ਕੀਤੀ ਜਾ ਸਕਦੀ। ਬ੍ਰਹਿਮੰਡ ਨੂੰ ਏਡਾ ਵੱਡਾ ਦਿਖਾਉਣਾ ਸੀ ਜਿੰਨਾ ਅੱਗੇ ਕਦੇ ਵੀ ਨਹੀਂ ਵਿਖਾਇਆ ਗਿਆ ਸੀ। ਇਸ ਬ੍ਰਹਿਮੰਡ ਵਿਚ ਮਨੁਖੀ ਸਥਿਤੀ ਦੀ ਛਾਣਬੀਨ ਕਰਨੀ ਸੀ ਅਤੇ ਪਰਮਾਤਮਾ ਨਾਲ ਮਿਲਾਪ ਹਾਸਲ ਕਰਨ ਦੇ ਸਾਧਨਾਂ ਦਾ ਪਰਚਾਰ ਕਰਨਾ ਸੀ। ਅਜਿਹੇ ਸਮਾਜ ਦਾ ਚਿੱਤਰ ਪੇਸ਼ ਕਰਨਾ ਸੀ ਜਿਹੜਾ ਆਤਮਾ-ਪਰਮਾਤਮਾ ਦੇ ਮੇਲ ਵਿਚ ਅਤਿ ਸਹਾਈ ਹੋਵੇ ਅਤੇ ਉਹਨਾਂ ਰੁਚੀਆਂ ਨੂੰ ਵੀ ਲਭਣਾ ਸੀ ਜਿਹਨਾਂ ਦਾ ਮਨੁਖ ਆਦਿ-ਕਾਲ ਤੋਂ ਸ਼ਿਕਾਰ ਹੈ। ਅਜਿਹਾ ਕਰਨ

ਲਈ ਗੁਰੂ ਨਾਨਕ ਨੇ ਕਿਸੇ ਹਦ ਤਕ ਦਵੰਦਵਾਦੀ ਰੁਚੀ ਦੀ ਵਰਤੋਂ ਕੀਤੀ ਹੈ, ਪਰੰਤੂ ਇਸ ਦਵੰਦਵਾਦੀ ਰੁਚੀ ਦੀਆਂ ਜੜਾਂ ਉਹ ਬ੍ਰਹਿਮੰਡ ਦੀ ਪਦਾਰਥਵਾਦੀ ਏਕਤਾ ਵਿਚ ਨਹੀਂ ਲਗਾ ਸਕਿਆ। ਨਤੀਜੇ ਵਜੋਂ ਇਸ ਦਾ ਪਿਛੋਕੜ ਅਧਿਆਤਮਿਕ ਹੀ ਰਹਿੰਦਾ ਹੈ। ਗੁਰੂ ਨਾਨਕ ਦੇ ਆਗਮਨ ਨਾਲ ਭਾਰਤੀ ਸਭਿਅਤਾ ਦੇ ਪ੍ਰਸਤਾਵਿਕ ਅਤੇ ਵਿਰੋਧਾਤਮਿਕ ਪੱਖ ਦਵੰਦਾਤਮਿਕ ਸੁਮੇਲ ਵਲ ਤਾਂ ਤੁਰਨ ਲਗ ਪੈਂਦੇ ਹਨ, ਪਰੰਤੂ ਇਸ ਰਾਹ ਤੇ ਉਹ ਬਹੁਤੀ ਦੂਰ ਨਹੀਂ ਜਾਂਦੇ। ਇਸ ਅਸਫਲਤਾ ਦਾ ਦੋਸ਼ ਗੁਰੂ ਨਾਨਕ ਦੇ ਹਿਸੇ ਵੀ ਆਉਂਦਾ ਹੈ ਕਿਉਂਕਿ ਉਹ ਆਪਣੇ ਆਪ ਨੂੰ ਭਾਰਤੀ ਸਭਿਅਤਾ ਦੇ ਨਿੱਕ-ਸੁਕ ਤੋਂ ਆਜ਼ਾਦ ਨਹੀਂ ਕਰ ਸਕਿਆ ਸੀ, ਪਰੰਤੂ ਇਸ ਦਾ ਬਹੁਤਾ ਦੋਸ਼ ਗੁਰੂ ਨਾਨਕ ਤੋਂ ਮਗਰੋਂ ਆਉਣ ਵਾਲੇ ਚਿੰਤਕਾਂ ਦੇ ਸਿਰ ਆਉਂਦਾ ਹੈ ਜਿਹਨਾਂ ਨੇ ਭਾਰਤੀ ਸਭਿਅਤਾ ਦੇ ਪ੍ਰਸਤਾਵਿਕ ਅਤੇ ਵਿਰੋਧਾਤਮਿਕ ਪੱਖਾਂ ਵਿਚਕਾਰ ਗੁਰੂ ਨਾਨਕ ਰਾਹੀਂ ਪੈਦਾ ਕੀਤੇ ਦਵੰਦਾਤਮਿਕ ਸੁਮੇਲ ਦਾ ਲੜ ਛਡ ਦਿਤਾ ਅਤੇ ਉਪਰ ਅੰਕਿਤ ਕੀਤੇ ਪ੍ਰਸਤਾਵਿਕ ਅਤੇ ਵਿਰੋਧਾਤਮਿਕ ਪੱਖਾਂ ਦੇ ਹੀ ਸਮਰਥਕ ਬਣ ਗਏ।

ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਪਰਮਾਤਮਾ ਨੂੰ ਉਸ ਪਧਰ ਤੇ ਟਿਕਾਇਆ ਜਿਥੇ ਕਿ ਉਹ ਕਿਸੇ ਵੀ ਪੁਰਾਣੇ ਧਰਮ ਅਤੇ ਦਾਰਸ਼ਨਿਕ ਗਰੰਥ ਵਿਚ ਨਹੀਂ ਸੀ। ਜਪੁਜੀ ਦੇ ਅਰੰਭ ਵਿਚ ਲਿਖਿਆ ਗਿਆ ਹੈ :

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਗੁਰੂ ਨਾਨਕ ਦੇ ਵਿਚਾਰ ਅਨੁਸਾਰ ਇਸ ਸਮੇਂ-ਸਥਾਨ ਦੇ ਪ੍ਰਬੰਧ ਵਿਚ ਪਰਮਾਤਮਾ ਸਦੀਵੀ ਸਚਾਈ ਨਾਲ ਇਕ-ਮਿਕ ਹੈ। ਉਸ ਵਿਚ ਕੋਈ ਊਣਤਾਈ ਨਹੀਂ ਅਤੇ ਉਹ ਨਿਰਭਉ ਅਤੇ ਨਿਰਵੈਰ ਹੈ। ਉਹ ਇਕੋ ਇਕ ਹੈ ਅਤੇ ਆਪਣੇ ਆਪ ਤੇ ਸਾਰੀਆਂ ਵਸਤੂਆਂ ਦਾ ਕਰਤਾ ਹੈ। ਜਿਹੋ ਜਿਹਾ ਉਹ ਬ੍ਰਹਿਮੰਡ ਉਪਜਾਉਣ ਤੋਂ ਪਹਿਲਾਂ ਸੀ ਉਹੋ ਜਿਹਾ ਉਹ ਹੁਣ ਹੈ। ਉਸ ਵਿਚ ਕੋਈ ਤਬਦੀਲੀ ਨਹੀਂ ਆਉਂਦੀ ਅਤੇ ਉਸਦਾ ਮੂਲ ਪ੍ਰੀਵਰਤਣ-ਰਹਿਤ ਹੈ। ਵੇਦਾਂ ਦਾ ਇਹ ਕਹਿਣਾ :

"He verily Knows it or perhaps he Knows it not" ਤਾਂ ਉਸ ਦੇ ਵਿਚਾਰ ਅਨੁਸਾਰ ਆਤਮਕ ਭੁਲ ਹੈ। ਹਰ ਚੀਜ਼ ਉਸ ਦੀ ਮਰਜ਼ੀ ਅਨੁਸਾਰ ਰੂਪ ਧਾਰਦੀ ਹੈ ਭਾਵੇਂ ਉਸ ਦੀ ਮਰਜ਼ੀ ਨੂੰ ਕੋਈ ਰੂਪ ਨਹੀਂ ਦਿਤਾ ਜਾ ਸਕਦਾ ਕਿਉਂਕਿ ਉਸ ਦਾ ਕੋਈ ਰੂਪ ਨਹੀਂ।

ਪਰਮਾਤਮਾਂ ਨੇ ਇਸ ਬ੍ਰਹਿਮੰਡ ਦੀ ਸਿਰਜਣਾ ਕੀਤੀ ਹੈ। ਅਤੇਇਹ ਬ੍ਰਹਿਮੰਡ ਕੋਈ ਭਰਮ ਭੁਲੇਖਾ ਨਹੀਂ ਸਗੋਂ ਇਕ ਠੋਸ ਸਚਾਈ ਹੈ। ਬ੍ਰਹਿਮੰਡ ਦੀ ਵਿਸ਼ਾਲਤਾ ਨੂੰ ਮਾਪਿਆ ਨਹੀਂ ਜਾ ਸਕਦਾ ਅਤੇ ਇਸਨੂੰ ਚੌਦਾਂ ਜਾਂ ਪੰਦਰਾਂ ਖੰਡਾਂ ਵਿਚ ਵੰਡਣਾ ਬੌਧਿਕ ਨੇੜ-ਨੀਝ ਦਾ ਸ਼ਿਕਾਰ ਹੋਣਾ ਹੈ।

ਪਾਤਾਲਾਂ ਪਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੁ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥

ਮਨੁਖ ਇਸ ਵਿਸ਼ਾਲ ਬ੍ਰਹਿਮੰਡ ਵਿਚ ਸਥਿਤ ਹੈ । ਉਸ ਵਿਚ ਉਹ ਸ਼ਕਤੀਆਂ ਵੀ ਹਨ ਜਿਨ੍ਹਾਂ ਰਾਹੀਂ ਉਹ ਬ੍ਰਹਿਮੰਡ ਦਾ ਇਕ ਨਿਕਾ ਜਿਹਾ ਰੂਪ ਵੀ ਬਣ ਸਕਦਾ ਹੈ ਪਰੰਤੂ ਇਹ ਇਕ-ਰੂਪਤਾ ਬੌਧਿਕਤਾ ਰਾਹੀਂ ਹਾਸਲ ਨਹੀਂ ਕੀਤੀ ਜਾ ਸਕਦੀ । ਬੌਧਿਕਤਾ ਵਿਚ ਵਿਸ਼ਵਾਸ਼ ਰਖਣਾ ਤਾਂ ਘੁਮੰਡ ਦਾ ਸ਼ਿਕਾਰ ਹੋਣਾ ਹੈ ਅਤੇ ਇਹ ਉਹੀ ਬੀਮਾਰੀ ਹੈ ਜਿਹੜੀ ਆਤਮਕ ਨੈੜ-ਨੀਝ ਅਤੇ ਸਦਾਚਾਰਕ ਪਤਨ ਨੂੰ ਜਨਮ ਦੇਂਦੀ ਹੈ । ਆਤਮਾ-ਪਰਮਾਤਮਾ ਦਾ ਮੇਲ ਤਾਂ ਹੁੰਦਾ ਹੈ ਜੇ ਮਨੁਖੀ ਮਨ ਨੂੰ ਪਰਮਾਤਮਾ ਦੀ ਰਜ਼ਾ ਦਾ ਗੁਲਾਮ ਬਣਾ ਲਇਆ ਜਾਵੇ । ਇਹ ਮਿਲਾਪ ਹਾਸਿਲ ਕਰਨ ਲਈ ਮਨੁਖ ਨੂੰ ਪਰਮਾਤਮਾ ਦੇ ਰਾਗਾਂ ਦੀ ਇਕ ਧੁਨੀ ਬਣ ਜਾਣਾ ਪੈਂਦਾ ਹੈ । ਮਨ ਨੂੰ ਉਸ ਦੀਆਂ ਬਰਕਤਾਂ ਦੀ ਵਡਿਆਈ ਨਾਲ ਨਕੋ-ਨਕ ਭਰ ਲੈਣਾ ਪੈਂਦਾ ਹੈ । ਉਸਦੀ ਸ਼ਕਤੀ ਦੇ ਤਰਾਨੇ ਗਾਉਣੇ ਪੈਂਦੇ ਹਨ । ਅਜਿਹਾ ਸਦਾਚਾਰ ਭਰਿਆ ਰਹਿਣ-ਸਹਿਣ ਦਾ ਢੰਗ ਉਪਜਾਉਣਾ ਪੈਂਦਾ ਹੈ ਜਿਹੜਾ ਨੇਕੀ, ਪਿਆਰ ਅਤੇ ਸੇਵਾ ਉਪਰ ਨਿਰਭਰ ਹੋਵੇ । ਸੰਤੋਖ ਅਤੇ ਵਿਸ਼ਵਾਸ਼ ਦੇ ਉਦਗਾਰ ਪੈਦਾ ਕਰਨੇ ਪੈਂਦੇ ਹਨ ।

ਆਤਮਾ-ਪਰਮਾਤਮਾ ਦਾ ਮੇਲ ਹਾਸਿਲ ਕਰਨ ਵਿਚ ਤਪਸਿਆ, ਤੀਰਥ-ਯਾਤਰਾ ਅਤੇ ਧਾਰਮਿਕ ਰੀਤੀ ਕੋਈ ਸਹਾਇਤਾ ਨਹੀਂ ਕਰਦੀ । ਇਹਨਾ ਸਾਧਨਾਂ ਨਾਲ ਮਾਯੂਸੀ ਅਤੇ ਬੇਚੈਨੀ ਦੀ ਹੀ ਭਾਵਨਾ ਪੈਦਾ ਹੁੰਦੀ ਹੈ ਅਤੇ ਉਹ ਧਾਰਮਿਕ ਮੂਲ ਤੋਂ ਕੋਰੇ ਖੋਖਲੇ ਅਨੁਭਵ ਹੀ ਪੇਸ਼ ਕਰਦੇ ਹਨ । ਉਹਨਾਂ ਨਾਲ ਆਤਮਾ ਅਤੇ ਪਰਮਾਤਮਾ ਵਿਚਕਾਰ ਵਿਥ ਹੀ ਪੈਦਾ ਹੁੰਦੀ ਹੈ ਅਤੇ ਇਸੇ ਕਾਰਨ ਗੁਰੂ ਨਾਨਕ ਨੇ 'ਆਸਾ ਦੀ ਵਾਰ' ਵਿਚ ਉਹਨਾਂ ਦੀ ਬਹੁਤ ਸਖਤ ਨਿੰਦਿਆ ਕੀਤੀ ਹੈ । ਉਹਨਾਂ ਨੇ ਬ੍ਰਹਮਣਾਂ, ਜੈਨੀਆਂ, ਜੋਗੀਆਂ ਅਤੇ ਮੁਲਾਂ ਮੁਲਾਣਿਆ ਨੂੰ ਉਹਨਾਂ ਦੀਆਂ ਬੇਵਕੂਫੀਆਂ ਅਤੇ ਗਿਰਾਵਟਾਂ ਕਾਰਨ ਬਹੁਤ ਨਿੰਦਿਆ ਹੈ ।

ਸਪਸ਼ਟ ਹੈ ਕਿ ਗੁਰੂ ਨਾਨਕ ਦੇ ਵਿਚਾਰ ਵੇਦਾਂ ਅਤੇ ਉਪਨਿਸ਼ਦਾਂ ਵਿਚ ਅੰਕਿਤ ਕੀਤੇ ਹਿੰਦੂ ਧਰਮ ਦੇ ਵਿਚਾਰਾਂ ਨਾਲੋਂ ਬਹੁਤ ਵਖਰੇ ਹਨ । ਉਹ ਪੂਰਨ ਤੌਰ ਤੇ ਏਕੀਸ਼ਵਰਵਾਦੀ ਸੀ ਅਤੇ ਉਸਨੇ ਪਰਮਾਤਮਾ ਦੀ ਰੱਜ ਕੇ ਵਡਿਆਈ ਕੀਤੀ ਹੈ । ਵੇਦ ਆਮ ਤੌਰ ਤੇ ਬਹੁਦੇਵ-ਵਾਦੀ ਹਨ ਭਾਵੇਂ ਕਿਤੇ ਕਿਤੇ ਉਹਨਾਂ ਵਿਚ ਅਦਵੈਤਵਾਦ ਦਾ ਵੀ ਪ੍ਰਗਟਾਉ ਹੈ । ਉਪਨਿਸ਼ਦ ਬਹੁ ਦੇਵ-ਵਾਦੀ, ਅਦਵੈਤਵਾਦੀ ਅਤੇ ਕਿਤੇ ਕਿਤੇ ਏਕੀਸ਼ਵਰਵਾਦੀ ਹਨ । ਬਹੁਦੇਵਵਾਦ ਅਤੇ ਅਦਵੈਤਵਾਦ ਅਗੇ ਏਕੀਸ਼ਵਰਵਾਦ ਅਪਣਾ ਲੈਣਾ ਪਰਮਾਤਮਾ ਦੀ ਵਿਸ਼ਾਲਤਾ ਅਤੇ ਡੂੰਘਈ ਨੂੰ ਜ਼ਿਆਦਾ ਮਹੱਤਤਾ ਦੇਣਾ ਹੈ । ਇਸੇ ਤਰ੍ਹਾਂ ਗੁਰੂ ਨਾਨਕ ਪਰਮਾਤਮਾ ਅਤੇ ਸਚਾਈ ਨੂੰ ਇਕ-ਮਿਕ ਕਰ ਦਿੰਦਾ ਹੈ ਅਤੇ ਗੀਤਾ ਵਿਚ ਕੀਤੀ ਗਈ ਪਰਮਾਤਮਾ ਨੂੰ ਸਰੀਰਕ ਰੂਪ ਦੇਣ ਦੀ ਭੁਲ ਵੀ ਨਹੀਂ ਕਰਦਾ । ਉਹ ਗੁਰੂ ਨੂੰ ਮੇਲ ਕਰਾਉਣ ਦਾ ਸਾਧਨ ਤਾਂ ਜ਼ਰੂਰ ਮੰਨਦਾ ਹੈ ਪਰ ਸਾਧਨ ਨੂੰ ਕਿਸੇ ਵਸਤੂ ਦੀ

ਇਕ-ਰੂਪਤਾ ਕਦੇ ਵੀ ਨਹੀਂ ਦਿੱਤੀ ਜਾ ਸਕਦੀ। ਬੋਧੀਆਂ ਅਤੇ ਜੈਨੀਆਂ ਵਾਂਗ ਗੁਰੂ ਵਿਨਾਸ਼ਵਾਦੀ ਵੀ ਨਹੀਂ। ਉਸਦੀ "ਧਰਤੀ ਹੋਰ ਪਰੇ ਹੋਰ ਹੋਰ" ਵਿਚ ਪੂਰੀ ਸ਼ਰਧਾ ਹੈ।

ਗੁਰੂ ਨਾਨਕ ਦਾ ਬ੍ਰਹਿਮੰਡ ਸਬੰਧੀ ਸੰਕਲਪ ਵਿਸ਼ਾਲਤਾ ਦੇ ਪਖੋਂ ਵਿਗਿਆਨਿਕ ਪੱਧਰ ਤੇ ਆਧਾਰਤ ਹੈ। ਉਸਦੀ ਸੂਝ ਵੇਦਾਂ ਵਾਂਗੂੰ ਇੰਦਰਯਿਕ ਗਿਆਨ ਤਕ ਸੀਮਤ ਨਹੀਂ ਅਤੇ ਇਸ ਵਿਚ ਉਪਨਿਸ਼ਦਾਂ ਵਾਲੀ ਦੁਅੱਰਥੀ ਭੁਲੇਖਾ-ਪਾਊ ਅਨੰਤਤਾ ਵੀ ਨਹੀਂ। ਹਾਂ ਇਸ ਵਿਚ ਉਹ ਵਿਰੋਧਾਤ-ਮਿਕ ਅੰਸ਼ ਹੈ ਜੋ ਪਰਮਾਤਮਾ ਨੂੰ ਬ੍ਰਹਿਮੰਡ ਦਾ ਕਰਤਾ ਮੰਨਣ ਨਾਲ ਅਵੱਸ਼ ਹੀ ਸੂਝ ਵਿਚ ਆ ਜਾਂਦਾ ਹੈ। ਜੇ ਪਰਮਾਤਮਾ ਬ੍ਰਹਿਮੰਡ ਦਾ ਰਚਨਹਾਰ ਮੰਨ ਲਿਆ ਜਾਵੇ ਤਾਂ ਨਾ ਤਾਂ ਬ੍ਰਹਿਮੰਡ ਵਿਚ ਅਤੇ ਨਾ ਇਸ ਵਿਚ ਵਿਆਪਕ ਕਿਸੇ ਵਸਤੂ ਵਿਚ "ਬਣਨ" (Becoming) ਦਾ ਗੁਣ ਹੋ ਸਕਦਾ ਹੈ। ਇਸਦਾ ਕਾਰਨ ਹੈ ਕਿ ਪਰਮਾਤਮਾ-ਬ੍ਰਹਿਮੰਡ ਦਾ ਰਚਨਹਾਰ ਹੋਣ ਦੇ ਕਾਰਨ ਬ੍ਰਹਿਮੰਡ ਅਤੇ ਇਸ ਦੀ ਹਰ ਵਸਤੂ ਵਿਚ ਪਰਮਾਤਮਾ ਵਿਚਰ ਰਿਹਾ ਹੁੰਦਾ ਹੈ। "ਬਣਨ" ਦੇ ਭਾਵ ਦਾ ਅਨਿ-ਖੜਵਾਂ ਅੰਗ ਕਿਉਂਕਿ ਗੁਣਾਤਮਿਕ ਪ੍ਰਗਤਿ ਹੈ, ਇਸ ਲਈ ਇਹ ਕਲਪਣਾ ਨਹੀਂ ਕੀਤੀ ਜਾ ਸਕਦੀ ਕਿ ਬ੍ਰਹਿਮੰਡ ਅਤੇ ਇਸਦੀਆਂ ਵਸਤੂਆਂ ਵਿਚ ਗੁਣਾਤਮਿਕ ਪ੍ਰਗਤਿ ਆਉਂਦੀ ਰਹਿੰਦੀ ਹੈ। ਇਸ ਅਨੁਸਾਰ ਤਾਂ ਇਹ ਪ੍ਰਗਤਿ ਪਰਮਾਤਮਾ ਵਿਚ ਵੀ ਆਉਂਦੀ ਮੰਨਣੀ ਪਵੇਗੀ ਕਿਉਂਕਿ ਪਰਮਾਤਮਾ ਬ੍ਰਹਿਮੰਡ ਅਤੇ ਇਸ ਦੀਆਂ ਵਸਤੂਆਂ ਵਿਚ ਅਨਿਖੜਵੇਂ ਢੰਗ ਨਾਲ ਵਿਚਰ ਰਿਹਾ ਹੈ। ਪਰਮਾਤਮਾ ਵਿਚ ਗੁਣਾਤਮਿਕ ਪ੍ਰਗਤਿ ਨੂੰ ਮੰਨਣਾ ਉਸਦੇ ਸਰਬ-ਸ਼ਕਤੀਮਾਨ, ਸਰਬ-ਗਿਆਨੀ ਅਤੇ ਸਰਵ-ਵਿਆਪਕ ਹੋਣ ਨੂੰ ਝੁਠਲਾਉਣਾ ਹੈ। ਸੋ ਪਰਮਾਤਮਾ ਦਾ ਰਚਿਆ ਹੋਇਆ ਬ੍ਰਹਿਮੰਡ ਅਤੇ ਇਸ ਵਿਚ ਵਿਆਪਕ ਵਸਤੂਆਂ ਕੇਵਲ "ਹੋਣ" (Being) ਦਾ ਅਗੁਣ ਹੀ ਰੱਖ ਸਕਦੀਆਂ ਹਨ। ਜੇ ਵਸਤੂਆਂ ਅਤੇ ਜੀਵਾਂ ਵਿਚ ਕੇਵਲ "ਹੋਣ" ਦਾ ਅਗੁਣ ਹੈ ਤਾਂ ਉਹਨਾਂ ਤੋਂ ਗੁਣਾਤਮਿਕ ਪ੍ਰਗਤਿ ਦੀ ਆਸ ਨਹੀਂ ਰਖੀ ਜਾ ਸਕਦੀ। ਜੇ ਜੀਵ "ਹੋਣ" ਦਾ ਅਗੁਣ ਹੀ ਹਨ ਅਤੇ ਉਹਨਾਂ ਵਿਚ ਗੁਣਾਤਮਿਕ ਪ੍ਰਗਤਿ ਦੀ ਸ਼ਕਤੀ ਨਹੀਂ ਤਾਂ ਉਹ ਨੇਕ ਕੰਮਾਂ, ਤਪਸਿਆਵਾਂ ਅਤੇ ਭਗਤੀ ਆਦਿਕ ਨਾਲ ਪਰਮਾਤਮਾ ਦੀ ਰਜ਼ਾ ਦੇ ਯੋਗ ਕਿਵੇਂ ਬਣ ਸਕਦੇ ਹਨ? ਖੈਰ ਗੁਰੂ ਨਾਨਕ ਇਸ ਨੁਕਤੇ ਤੇ ਕਿਸੇ ਬੌਧਿਕ ਸੰਘਰਸ਼ ਵਿਚ ਨਹੀਂ ਪੈਂਦਾ। ਜੇ ਉਹ ਅਜਿਹਾ ਕਰਦਾ ਤਾਂ ਅਫਲਤਾ ਹੋ ਜਾਣ ਦੀ ਹਾਲਤ 'ਵਿਚ ਉਸ ਨੂੰ ਵਿਨਾਸ਼ਵਾਦੀ ਅਤੇ ਭ੍ਰਮਵਾਦ–ਸਮਰਥਕ ਅਤੇ ਸਫਲਤਾ ਹੋਣ ਦੀ ਹਾਲਤ ਵਿਚ ਨਾਸਤਿਕ. ਅਤੇ ਸਮਾਜਵਾਦੀ ਬਣਨਾ ਪੈਣਾ ਸੀ। ਪਰੰਤੂ ਉਹ ਭ੍ਰਮਵਾਦ-ਵਿਰੋਧੀ ਏਕੀਸ਼ਰਵਾਦੀ ਆਸਤਿਕ ਰਹਿੰਦਾ ਹੈ ਅਤੇ ਨਤੀਜੇ ਵਜੋਂ ਉਸ ਦੀ ਬੌਧਿਕ ਦ੍ਰਿਸ਼ਟੀ ਅਤੇ ਸਮਾਜਿਕ ਸੂਝ ਵਿਚ ਪ੍ਰਗਤਿਵਾਦੀ ਅਤੇ ਪਰਤਗਾਮੀ ਦੋਨੋਂ ਪਰਕਾਰ ਦੇ ਅੰਸ਼ ਸੰਘਰਸ਼ ਰਹਿਤ ਹਾਲਤ ਵਿਚ ਪਏ ਹਨ। ਉਸ ਦੀ ਦਵੰਦਾਤਮਿਕ ਰੁਚੀ ਵੀ ਬ੍ਰਹਿਮੰਡ ਦੀ ਵਿਸ਼ਾਲਤਾ ਨੂੰ ਦ੍ਰਿਸ਼ਟੀ-ਮਾਣ ਕਰਨ ਤਕ ਹੀ ਸੀਮਤ ਹੋ ਕੇ ਰਹਿ ਜਾਂਦੀ ਹੈ। ਇਸ ਤੋਂ ਮਗਰੋਂ ਉਸ ਦੀ ਦ੍ਰਿਸ਼ਟੀ ਦਾ ਮੰਦਰ ਅਧਿਆਤਮਵਾਦ ਦੇ ਸਹਾਰੇ ਉਸਰਦਾ ਹੈ। ਹਾਂ ਇਸ ਦਵੰਦਵਾਦੀ ਰੁਚੀ ਦੀ ਵਰਤੋਂ ਉਹ 'ਜਪੁਜੀ' ਦੇ ਅਖੀਰ ਵਿਚ ਪਲੋਟਾਈਨਸ ਵਾਂਗ ਆਤਮਿਕ ਖੇਤਰ ਵਿਚ ਹੀ ਕਰਦਾ ਹੈ। ਸੋ ਦਵੰਦਵਾਦ ਦੀ ਸੀਮਤ ਵਰਤੋਂ ਕਾਰਨ ਉਸ ਦੇ ਮਾਨਵਵਾਦੀ ਸੰਕਲਪ ਵਿਚ ਅਧਿਆਤਮ-ਵਾਦ ਪਰਧਾਨ ਰਹਿੰਦਾ ਹੈ ਅਤੇ ਉਹ ਸਪਸ਼ਟਤਾ ਨਾਲ ਸਮਾਜਵਾਦੀ ਮਾਨਵਵਾਦ ਦਾ ਸਮਰਥਕ ਨਹੀਂ ਬਣਦਾ।

ਸਦਾਚਾਰਕ ਪੱਧਰ ਤੇ ਗੁਰੂ ਨਾਨਕ ਨੇ ਵਿਸ਼ਵਾਸ਼, ਸੰਤੋਖ ਅਤੇ ਨੇਕ ਕੰਮਾਂ ਉਪਰ ਜ਼ੋਰ ਦਿਤਾ ਹੈ। ਉਸ ਦੇ ਵਿਚਾਰਾਂ ਅਨੁਸਾਰ ਮਨੁੱਖ ਨੂੰ ਆਪਣਾ ਮਨ ਉਹ ਤੀਰਥ ਬਣਾ ਲੈਣਾ ਚਾਹੀਦਾ ਹੈ ਜਿਥੇ ਪਿਆਰ ਅਤੇ ਸੇਵਾ ਦੇ ਜਲ ਨਾਲ ਪਾਪ ਧੋਤੇ ਜਾ ਸਕਣ । ਸੋ ਉਸ ਨੇ ਨੇਕ ਰਹਿਣ-ਸਹਿਣ ਉਪਰ ਬਹੁਤ ਜ਼ੋਰ ਦਿਤਾ ਹੈ। ਇਸ ਪੱਖ ਵਿਚ ਵੀ ਉਹ ਹਿੰਦੂ ਮੱਤ, ਬੁੱਧ ਮਤ, ਜੈਨ ਮੱਤ, ਤਿਆਗਵਾਦ ਅਤੇ ਇਸਲਾਮ ਨਾਲੋਂ ਵਖਰਾ ਹੈ । ਵੇਦਾਂ ਵਿਚ ਅੰਕਿਤ ਕੀਤੀ ਗਈ ਧਰਤੀ ਦੀ ਗੋਦ ਵਿਚ ਮਿਲਦੀ ਪ੍ਰਸੰਨਤਾ ਦੇ ਮੁਕਾਬਲੇ ਵਿਚ ਗੁਰੂ ਨਾਲਕ ਨੇ ਗੰਦੇ ਪਾਣੀ ਉਪਰ ਖਿੜਦੇ ਕੰਵਲ ਫੁਲ ਦੀ ਨਿਰਲੇਪਤਾ ਦਾ ਪੱਖ ਪੂਰਿਆ ਹੈ।

ਗੁਰੂ ਨਾਨਕ ਦੇਵ ਉਪਨਿਸ਼ਦਾਂ ਵਾਲੀ ਬੌਧਿਕਤਾ ਨੂੰ ਵੀ ਨਹੀਂ ਸਲਾਹੁੰਦਾ ਭਾਵੇਂ ਇਸ ਗੱਲ ਨੂੰ ਉਹ ਮੰਨਦਾ ਹੈ ਕਿ ਆਤਮਾ-ਪਰਮਾਤਮਾ ਦੇ ਮੇਲ ਨਾਲ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਗਿਆਨ ਆਪਣੇ ਆਪ ਹੋ ਜਾਂਦਾ ਹੈ । ਜੈਨੀਆਂ ਦਾ ਤਿਆਗਵਾਦ ਵੀ ਉਹਨਾਂ ਨੂੰ ਨਹੀਂ ਲੁਭਾਉਂਦਾ। ਉਸ ਦਾ ਸਦਾਚਾਰਕ ਪਰਬੰਧ ਬੁਧ ਧਰਮ ਦੇ ਸਦਾਚਾਰਕ ਪਰਬੰਧ ਨਾਲ ਜ਼ਰੂਰ ਮਿਲਦਾ ਜੁਲਦਾ ਹੈ। ਹੋ ਸਕਦਾ ਸੀ ਕਿ ਉਸ ਦਾ ਨਿਰਲੇਪਤਾ ਦਾ ਵਿਚਾਰ ਸਿਖਾਂ ਦੇ ਹੱਥਾਂ ਵਿਚ ਤਿਆਗਵਾਦ ਦਾ ਰੂਪ ਧਾਰਨ ਕਰ ਲੈਂਦਾ ਜੇ ਉਹ ਮੁਗਲ ਬਾਦਸ਼ਾਹਾਂ ਹਥੋਂ ਤੰਗ ਆ ਕੇ ਬਾਗੀ ਨਾ ਹੋ ਜਾਂਦੇ । ਗੁਰੂ ਗੋਬਿੰਦ ਸਿੰਘ ਦੀ ਅਗਵਾਈ ਨੇ ਉਹਨਾਂ ਨੂੰ ਰਾਜ-ਵਿਰੋਧੀ ਜਦੋ-ਜਹਿਦਾਂ ਵਿਚ ਕੁਰਬਾਨ ਹੋਣ ਲਈ ਤਿਆਰ ਕਰ ਦਿਤਾ। ਉਸ ਦੇ ਪਵਿੱਤਰ ਰਹਿਣ-ਸਹਿਣ ਦੇ ਢੰਗ ਦਾ ਮੰਤਵ ਹਿੰਦੂ ਧਰਮ ਦੇ ਪਵਿੱਤਰ ਦੇਵ-ਅਸਥਾਨ ਨੂੰ ਗੀਤਾ ਵਾਂਗ ਪਕਿਆਂ ਪੈਰਾਂ ਉਪਰ ਖੜਾ ਕਰਨਾ ਵੀ ਨਹੀਂ ਸੀ।

ਆਪਣੀ ਕਵਿਤਾ ਰਾਹੀਂ ਗੁਰੂ ਨਾਨਕ ਨੇ ਇਕ ਅਜੇਹੇ ਸਮਾਜ ਦਾ ਚਿੱਤਰ ਖਿਚਿਆ ਹੈ ਜਿਹੜਾ ਆਤਮਾ-ਪਰਮਾਤਮਾ ਦਾ ਮੇਲ ਪਰਾਪਤ ਕਰਨ ਲਈ ਆਦਰਸ਼ਕ ਵਾਤਾਵਰਣ ਪੇਸ਼ ਕਰਦਾ ਹੋਵੇ । ਇਹ ਸਮਾਜ ਜਨਤਾ ਦਾ ਸਮਾਜ ਹੈ—ਉਹ ਜਨਤਾ ਜਿਹੜੀ ਪਰਮਾਤਮਾ ਦੇ ਪਿਤਾ-ਪੁਰਖੀ ਰਾਜ ਅਧੀਨ ਮਨੁਖੀ ਸਮਾਨਤਾ ਵਿਚ ਯਕੀਨ ਰਖਦੀ ਹੈ। ਇਸੇ ਕਾਰਨ ਸਾਰੇ ਵਿਅਕਤੀ ਚਿੰਨ੍ਹਾਂ ਵਿਚੋਂ ਉਸ ਨੇ ਮਜ਼ਦੂਰ ਅਤੇ ਕਿਰਸਾਨ ਦੇ ਚਿੰਨ੍ਹਾਂ ਨੂੰ ਸਭ ਤੋਂ ਜ਼ਿਆਦਾ ਆਦਰ ਨਾਲ ਵਰਤਿਆ ਹੈ।

ਮਨੁ ਹਾਲੀ, ਕਿਰਸਾਣੀ ਕਰਣੀ,
ਸਰਮੁ ਪਾਣੀ, ਤਨੁ ਖੇਤ ॥
ਨਾਮੁ ਬੀਜੁ, ਸੰਤੋਖ ਸੁਹਾਗਾ,
ਰਖੁ ਗਰੀਬੀ ਵੇਸ ॥
ਭਾਉ ਕਰਮ ਕਰਿ ਜੰਮਸੀ,
ਸੇ ਘਰ ਭਾਗਠ ਦੇਖੁ ।

ਆਪਣੇ ਨਿਜੀ ਜੀਵਨ ਵਿਚ ਵੀ ਉਸ ਨੇ ਭਾਈ ਲਾਲੋ ਨਾਲ ਨੇੜਤਾ ਰਖੀ ਅਤੇ ਉਹ ਮਲਕ ਭਾਗੋ ਨੂੰ ਸਖਤ ਨਫਰਤ ਕਰਦਾ ਸੀ, ਕਿਉਂਕਿ ਉਹ ਜਨਤਾ ਦੀ ਕਮਾਈ ਉਪਰ ਵਧਣ ਫੁਲਣ ਵਾਲਾ ਇਕ ਕੀੜਾ ਸੀ । ਆਪਣੇ ਅਖੀਰਲੇ ਜੀਵਨ ਵਿਚ ਉਸ ਨੇ ਪੰਜਾਬ ਦੇ

ਇਕ ਪਿੰਡ ਵਿਚ ਇਕ ਕਿਰਸਾਨ ਬਣ ਕੇ ਰਹਿਣਾ ਸ਼ੁਰੂ ਕਰ ਦਿਤਾ। ਇਉਂ ਉਸ ਦੇ ਵਿਚਾਰ ਅਤੇ ਕਾਰਜ ਵਿਚ ਉਹ ਏਕਤਾ ਦੇਖੀ ਜਾ ਸਕਦੀ ਹੈ ਜਿਹੜੀ ਇਤਿਹਾਸ ਵਿਚ ਬਹੁਤ ਘਟ ਵਿਅਕਤੀਆਂ ਦੇ ਹਿਸੇ ਆਈ ਹੈ।

ਜਿਹੜੇ ਵੀ ਪੱਖ ਉਸਦੇ ਕਲਪਤ ਸਮਾਜ ਦੀ ਬਣਤਰ ਦੇ ਵਿਰੁਧ ਹੋ ਸਕਦੇ ਸਨ ਉਹਨਾਂ ਨੂੰ ਉਸਨੇ ਬੜੇ ਸਖਤ ਲਫਜ਼ਾਂ ਵਿਚ ਨਿੰਦਿਆ ਹੈ। ਉਹ ਜ਼ਾਤ-ਪਾਤ ਅਤੇ ਦੌਲਤ, ਸਥਿਤੀ ਅਤੇ ਲਿੰਗ ਸਬੰਧ ਵਿਚੋਂ ਪੈਦਾ ਹੁੰਦੀ ਉਚਤਾ ਦੇ ਵਿਰੁਧ ਸੀ। ਇਸੇ ਕਾਰਨ ਉਸਨੇ ਬ੍ਰਾਹਮਣਾਂ ਨੂੰ ਨਿੰਦਿਆ ਹੈ ਜਿਹੜੇ ਬਾਹਰੋਂ ਤਾਂ ਬੜੀ ਪਵਿਤਰਤਾ ਦਾ ਵਿਖਾਵਾ ਕਰਦੇ ਸਨ ਪਰ ਵਿਚੋਂ ਝੂਠ ਦੇ ਗੰਦ ਨਾਲ ਭਰੇ ਪਏ ਸਨ। ਉਹ ਝੂਠਿਆਂ ਵਿਖਾਵਿਆਂ ਰਾਹੀਂ ਪਰਮਾਤਮਾ ਦੀ ਪੂਜਾ ਕਰਨ ਦਾ ਦਿਖਾਵਾ ਕਰਦੇ ਸਨ ਪਰ ਉਹਨਾਂ ਜ਼ੁਲਮਾਂ ਵਿਰੁਧ ਕੋਈ ਧਿਆਨ ਨਹੀਂ ਦਿੰਦੇ ਸਨ ਜਿਹੜੇ ਲੋਕਾਂ ਉਪਰ ਢਾਹੇ ਜਾ ਰਹੇ ਸਨ। ਜਨਤਾ ਨਾਲ ਉਹਨਾਂ ਦਾ ਰਵੱਈਆ ਹੰਕਾਰ ਭਰਿਆ ਸੀ ਪਰ ਮੁਸਲ-ਮਾਨ ਹਮਲਾ ਕਰਨ ਵਾਲਿਆਂ ਅਤੇ ਨਿਹੱਥੇ ਭਾਰਤ ਵਾਸੀਆਂ ਉਪਰ ਜ਼ੁਲਮ ਢਾਹੁਣ ਵਾਲਿਆਂ ਦੇ ਉਹ ਗੁਲਾਮ ਸਨ।

ਮੁਸਲਮਾਨ ਹਮਲਾ ਕਰਨ ਵਾਲਿਆਂ ਉਤੇ ਗੁਰੂ ਨਾਨਕ ਅਤਿ ਕਰੋਧਵਾਨ ਸੀ। ਇਹ ਹਮਲਾਵਰ ਹੈਂਕੜਬਾਜ਼ ਅਤੇ ਬੇਈਮਾਨ ਸਨ। ਇਸਲਾਮ ਦੇ ਪੈਰੋਕਾਰ ਹੋਣ ਕਾਰਨ ਉਹ ਗੱਲਾਂ ਤਾਂ ਮਨੁੱਖੀ ਸਮਾਨਤਾ ਦੀਆਂ ਕਰਦੇ ਸਨ ਪਰ ਨਿਹੱਥੇ ਭਾਰਤ ਵਾਸੀਆਂ ਉਪਰ ਨਿਰਦਈ ਢੰਗ ਨਾਲ ਜ਼ੁਲਮ ਢਾਹੁੰਦੇ ਸਨ। ਇਸੇ ਤਰ੍ਹਾਂ ਉਹ ਜੈਨੀਆਂ ਅਤੇ ਤਿਆਗੀਆਂ ਨੂੰ ਨਫਰਤ ਕਰਦਾ ਸੀ ਕਿਉਂਕਿ ਲੋਕਾਂ ਨੂੰ ਕਲੇਸ਼ਾਂ ਦੇ ਸ਼ਿਕਾਰ ਹੁੰਦੇ ਵੇਖਕੇ ਉਹਨਾਂ ਦੇ ਮਨ ਵਿਚ ਕੋਈ ਸੰਕਟ ਪੈਦਾ ਨਹੀਂ ਸੀ ਹੁੰਦਾ। ਗੁਰੂ ਨਾਨਕ ਇਹ ਸਭ ਕੁਝ ਵੇਖਕੇ ਬਹੁਤ ਦੁਖੀ ਹੋਇਆ ਤੇ ਉਸਦਾ ਮਨ ਭਾਂਬੜ ਵਾਂਗ ਬਲਣ ਲਗ ਪਿਆ ਸੀ, ਪਰ ਫੇਰ ਵੀ ਉਹ ਬਿਲਕੁਲ ਨਿਰਾਸ ਨਹੀਂ ਹੋਇਆ ਸੀ। ਉਸਦਾ ਵਿਸ਼ਵਾਸ ਸੀ ਕਿ ਸਭ ਕੁਝ ਠੀਕ ਹੋ ਸਕਦਾ ਹੈ ਜੇ ਮਨੁੱਖੀ ਮਨ ਨੂੰ ਨਿਮ੍ਰਤਾ ਦੇ ਦੁਧ ਨਾਲ ਨੱਕੋ-ਨਕ ਭਰ ਲਿਆ ਜਾਵੇ। ਇਸੇ ਕਾਰਨ ਉਸਦਾ ਵਿਚਾਰ ਸੀ ਕਿ ਸੱਚਾ ਮੁਸਲਮਾਨ ਬਣਨ ਲਈ ਆਵਸ਼ਕ ਹੈ ਕਿ ਰਹਿਮ ਨੂੰ ਮਸੀਤ, ਵਿਸ਼ਵਾਸ਼ ਨੂੰ ਦਰੀ, ਦਿਆਨਤਦਾਰ ਰਹਿਣ-ਸਹਿਣ ਨੂੰ ਕੁਰਾਨ ਸ਼ਰੀਫ਼, ਨਿਮ੍ਰਤਾ ਨੂੰ ਸੁੰਨਤ ਅਤੇ ਈਮਾਨਦਾਰ ਰਵਈਏ ਨੂੰ ਰੋਜ਼ਾ ਸਮਝਿਆ ਜਾਵੇ। ਇਥੇ ਉਸਦੇ ਵਿਚਾਰ ਫ਼ਰਾਂਸ ਦੇ ਆਧੁਨਿਕ ਲਿਖਾਰੀ ਐਲਬਰਟ ਕਾਮੂ ਨਾਲ ਮਿਲਦੇ ਜੁਲਦੇ ਹਨ ਭਾਵੇਂ ਦੋਨਾਂ ਦੇ ਅਧਿਆਤਮਕ ਵਿਚਾਰਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਗੁਰੂ ਨਾਨਕ ਮਨੋ-ਵਿਗਿਆਨਕ ਤੌਰ ਤੇ ਹੀ ਆਪਣੇ ਆਪ ਨੂੰ ਜਨਤਾ ਨਾਲ ਇਕ ਮਿਕ ਨਹੀਂ ਕਰਨਾ ਚਾਹੁੰਦਾ ਸੀ ਸਗੋਂ ਉਹ ਤਾਂ ਆਪਣੀ ਕਿਸਮਤ ਨੂੰ ਉਹਨਾਂ ਦੀ ਕਿਸਮਤ ਨਾਲ ਇਕ ਰੂਪ ਕਰਨ ਦਾ ਚਾਹਵਾਨ ਸੀ।

ਬਹੁਤਾ ਗੁੱਸਾ ਗੁਰੂ ਨਾਨਕ ਨੇ ਆਪਣੇ ਵੇਲੇ ਦੇ ਰਾਜਿਆ ਉਪਰ ਕਢਿਆ ਹੈ :

ਕਲਿ ਕਾਤੀ ਰਾਜੇ ਕਸਾਈ,
ਧਰਮੁ ਪੰਖ ਕਰਿ ਉਡਰਿਆ।

ਕੂੜ ਅਮਾਵਸ ਸਚੁ ਚੰਦਰਮਾ,
ਦੀਸੈ ਨਾਹੀ ਕਹਿ ਚੜਿਆ।
ਹਾਉ ਭਾਲਿ ਵਿਕੁੰਨੀ ਹੋਈ।
ਵਿਚਿ ਹਉਮੈਂ ਕਰਿ ਦੁਖੁ ਰੋਈ,
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ।

ਭਾਰਤ ਵਰਸ਼ ਉਪਰ ਬਾਬਰ ਦਾ ਹੱਲਾ ਉਸ ਦੇ ਵਿਚਾਰ ਵਿਚ ਨਿਰਦੋਸ਼ ਭਾਰਤ ਵਾਸੀਆ ਉਪਰ ਕੀਤੇ ਜਾ ਰਹੇ ਅਤਿਆਚਾਰਾਂ ਦਾ ਧਰੋਹ ਸੀ। ਬਾਬਰ-ਵਾਣੀ ਵਿਚ ਅੰਕਿਤ ਕੀਤੇ ਆਪਣੇ ਪ੍ਰਸਿਧ ਸ਼ਬਦਾਂ ਵਿਚ ਗੁਰੂ ਨਾਨਕ ਨੇ ਬਦੇਸ਼ੀ ਸਿਪਾਹੀਆਂ ਨੂੰ ਬੜੇ ਰੋਹ-ਭਰੇ ਢੰਗ ਨਾਲ ਨਿੰਦਿਆ ਹੈ। ਇਸ ਤੋਂ ਬਹੁਤੀ ਨਫਰਤ ਉਸਨੂੰ ਵੇਲੇ ਦੇ ਹਾਕਮਾਂ ਨਾਲ ਸੀ ਕਿਉਂਕਿ ਉਹ ਹਮਲਾ ਕਰਨ ਵਾਲਿਆਂ ਦਾ ਮੁਕਾਬਲਾ ਕਰਨ ਦੀ ਥਾਂ ਕੁਤਿਆਂ ਵਾਂਗ ਓਹਨਾਂ ਦੇ ਗੁਲਾਮ ਬਣ ਗਏ ਸਨ। ਫੇਰ ਉਨ੍ਹਾਂ ਨੇ ਬਾਬਰ ਦੇ ਹੱਲੇ ਨੂੰ ਆਪਣੇ ਅਧਿਆਤਮਕ ਵਿਚਾਰਾਂ ਵਿਚ ਪਰੋ ਲਿਆ। ਇਸ ਨਾਲ ਉਸਦਾ ਗੁੱਸਾ ਜ਼ਰੂਰ ਘੱਟ ਗਿਆ ਪਰ ਉਸ ਦੇ ਲੋਕ-ਪਿਆਰ ਵਿਚ ਕੋਈ ਫਰਕ ਨਾ ਪਿਆ।

ਸਪੱਸ਼ਟ ਹੈ ਕਿ ਗੁਰੂ ਨਾਨਕ ਦੀ ਰਾਜਸੀ ਅਤੇ ਸਮਾਜਿਕ ਵਿਚਾਰਧਾਰਾ ਦਵੰਦਵਾਦੀ ਰੁਚੀ ਵਿਚੋਂ ਉਗਮਦੀ ਹੈ ਪਰ ਉਗਮਣ ਸਾਰ ਹੀ ਇਹ ਆਪਣੀਆਂ ਜੜਾਂ ਸਮਾਜਿਕ ਅਤੇ ਰਾਜਸੀ ਖੇਤਰ ਵਿਚੋਂ ਉਖਾੜਕੇ ਅਧਿਆਤਮਿਕ ਖੇਤਰ ਵਿਚ ਲਗਾ ਲੈਂਦੀ ਹੈ ਅਤੇ ਇਸੇ ਖੇਤਰ ਵਿਚ ਆ ਕੇ ਪ੍ਰਫੁੱਲਤ ਹੁੰਦੀ ਹੈ। ਉਸਦੀ ਦ੍ਰਿਸ਼ਟੀ ਵਿਚ ਭੂਪਵਾਦੀਏ ਗਰੀਬਾਂ ਤੇ ਨਿਰਧਨਾਂ ਉਪਰ ਜ਼ੁਲਮਢਾਹੁੰਦੇ ਹਨ ਪਰੰਤੂ ਇਹ ਜ਼ੁਲਮ ਓਹਨਾਂ ਦੇ ਸ਼ਰੈਣੀ ਸੁਭਾ ਦੀ ਉਪਜ ਨਹੀਂ ਰਹਿੰਦਾ ਸਗੋਂ ਉਹਨਾਂ ਦੀ ਜਾਤੀ ਹਉਮੈਂ 'ਚੋਂਉਗਮਦਾ ਨਜ਼ਰ ਆਉਣ ਲਗ ਪੈਂਦਾ ਹੈ। ਇਸੇਤਰਾਂ,ਬਾਬਰ ਪਾਪ ਦੀ ਜੰਞ ਲੈਕੇ ਕਬਲੋਂ ਆਉਂਦਾ ਹੈ ਅਤੇ ਨਿਰਧਨ ਭਾਰਤ ਵਾਸੀਆਂ ਤੋਂ ਦਾਨ ਮੰਗਦਾ ਹੈ ਪਰੰਤੂ ਇਸ ਹਮਲੇ ਦਾ ਕਾਰਨ ਗੁਰੂ ਨਾਨਕ ਨੂੰ ਵਿਗੱਨਤ ਹੋਏ ਭਾਰਤ ਵਿਚ ਹਿੰਦੂ ਭੂਪਵਾਦ ਦੇ ਦਖਣੀ-ਪੂਰਬੀ-ਮੱਧ ਏਸ਼ੀਆ ਵਿਚ ਉਠ ਰਹੇ ਕਬਾਇਲੀ ਭੂਪਵਾਦ ਨਾਲ ਅਵੱਸ਼ਕ ਹੋਏ ਟਕਰਾਉ ਵਿਚ ਨਹੀਂ ਲੱਭਦਾ ਸਗੋਂ ਪ੍ਰਮਾ-ਤਮਾ ਦੀ ਰਜ਼ਾ ਵਿਚ ਛੁਪਿਆ ਹੋਇਆ ਮਿਲਦਾ ਹੈ।

ਇਸਦਾ ਦਾਰਸ਼ਨਿਕ ਕਾਰਨ ਤਾਂ ਹੈ ਹੀ–ਕਿ ਗੁਰੂ ਨਾਨਕ ਪਰਮਾਤਮਾ ਦੇ ਪਿਤਾ-ਪੁਰਖੀ ਰਾਜ ਵਿਚ ਮਨੁੱਖੀ ਸਮਾਨਤਾ ਤੇ ਆਧਾਰਤ ਸਮਾਜ ਸਥਾਪਿਤ ਕਰਨਾ ਚਾਹੁੰਦਾ ਸੀ ਤਾਂ ਜੁ ਇਸਦੇ ਵਾਸੀ ਸਬਰ, ਸੰਤੋਖ ਅਤੇ ਅਰਾਧਨਾ ਦੇ ਸਹਾਰੇ ਜਗਤ ਵਿਚ ਜੀਵਤ ਰਹਿੰਦੇ ਹੋਏ ਵੀ ਕੰਵਲ ਫੁੱਲ ਵਰਗੀ ਨਿਰਲੇਪਤਾ ਰੱਖ ਸਕਣ ਅਤੇ ਆਤਮਾ-ਪਰਮਾਤਮਾ ਦੇ ਮੇਲ ਦਾ ਆਨੰਦ ਪ੍ਰਾਪਤ ਕਰਸਕਣ। ਸਿੱਧ ਹੈ ਕਿ ਇਹ ਮੰਤਵ ਪੂਰਨ ਸਫਲਤਾ ਨਾਲ ਗਰੀਬ ਵਿਅੱਕਤੀ ਹੀ ਪੂਰਾ ਕਰ ਸਕਦੇ ਹਨ ਕਿਉਂਕਿ ਉਹਨਾਂ ਕੋਲ ਜਾਇਦਾਦ ਨਹੀਂ ਹੁੰਦੀ ਅਤੇ ਉਹਨਾਂ ਦਾ ਮਨ ਲੋਭ, ਮੋਹ, ਹੰਕਾਰ ਨਾਲ ਲਿਬੜਿਆ ਹੋਇਆ ਨਹੀਂ ਹੁੰਦਾ। ਅਮੀਰ ਲੋਕ ਲਾਲਚੀ ਹੋਣ ਕਾਰਨ ਲੋਭ, ਮੋਹ, ਹੰਕਾਰ ਵਿਚ ਕੁਰਬਲ ਕੁਰਬਲ ਕਰ ਰਹੇ ਹੁੰਦੇ ਹਨ ਇਸ ਲਈ ਉਹਨਾਂ ਦਾ ਅਜਿਹਾ ਆਨੰਦ ਪਰਾਪਤ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਅਮੀਰਾਂ ਅਤੇ ਗਰੀਬਾਂ ਵਿਚਕਾਰ ਇਹ ਅੰਤਰ ਗੁਰੂ ਨਾਨਕ ਦੇ

ਵਿਚਾਰ ਵਿਚ ਏਨਾ ਸ਼ਰੈਣੀ ਲੱਛਣ ਨਹੀਂ ਜਿੰਨਾ ਕਿ ਉਹਨਾਂ ਦਾ ਜ਼ਾਤੀ ਸਦਾਚਾਰਿਕ ਚਰਿੱਤਰ ਦਾ ਲੱਛਣ ਹੈ। ਅਮੀਰ ਵੀ-ਜੇ, ਉਹਨਾਂ ਦੀ ਦੌਲਤ ਹੱਕ ਹਲਾਲ ਦੀ ਕਮਾਈ ਹੈ, ਨਿਰਧਨਾਂ ਦੀ ਸ਼ਰੈਣੀ ਦੇ ਮੈਂਬਰ ਹੋ ਸਕਦੇ ਹਨ।

ਆਤਮਿਕ ਸਰੇਸ਼ਟਤਾ ਦੇ ਬਾਵਜੂਦ ਗੁਰੂ ਨਾਨਕ ਦਾ ਇਹ ਸੰਕਲਪ ਇਕ ਭੁਲੇਖਾ-ਪਾਊ ਸੰਕਲਪ ਹੈ ਅਤੇ ਸਿੱਖ ਧਰਮ ਦੇ ਆਧੁਨਿਕ ਸਮਾਜਵਾਦੀ ਧਾਰਾ ਦੇ ਨਾਲ ਮੋਢੇ ਨਾਲ ਮੋਢਾ ਡਾਹਕੇ ਚਲੱਣ ਦੇ ਰਾਹ ਵਿਚ ਸੱਭ ਤੋਂ ਵੱਡਾ ਰੋੜਾ ਹੈ। ਇਸ ਭੁਲੇਖਾ-ਪਾਊ ਸੰਕਲਪ ਕਾਰਨ ਹੀ ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਬਾਬਾ ਦੀਪ ਸਿੰਘ ਅਤੇ ਭਾਈ ਮਹਿਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਦੇ ਹੱਥਾਂ ਵਿਚ ਪਰੌਢ ਹੋ ਕੇ ਭੂਪਵਾਦੀ ਸਮਰਾਟਵਾਦ ਦਾ ਵਿਰੋਧ ਕਰ ਰਹੀ ਕ੍ਰਾਂਤੀਕਾਰੀ ਸਿੱਖ ਲਹਿਰ ਰਣਜੀਤ ਸਿੰਘ ਅਤੇ ਹਰੀ ਸਿੰਘ ਨਲੂਆ ਦੇ ਹੱਥਾਂ ਵਿਚ ਆ ਕੇ ਆਪ ਇਕ ਭੂਪ-ਵਾਦੀ ਸਮਾਜਿਕ ਬਣਤਰ ਨੂੰ ਜਨਮ ਦੇ ਦਿੰਦੀ ਹੈ।

ਗੁਰੂ ਨਾਨਕ ਦੀ ਦ੍ਰਿਸ਼ਟੀ ਦੀ ਇਸ ਤਰੁੱਟੀ ਨੂੰ ਸਮਝਣਾ ਕੋਈ ਮੁਸ਼ਕਲ ਗੱਲ ਨਹੀਂ। ਗੁਰੂ ਨਾਨਕ ਦੇ ਯੁੱਗ ਵਿਚ ਹਰ ਪਾਸੇ ਭੂਪਵਾਦ ਹੀ ਵਿਚਰ ਰਿਹਾ ਸੀ। ਜਿਹੜੇ ਲੋਕ ਇਸ ਨਿਜ਼ਾਮ ਦੀ ਸਮਰਥੱਕਤਾ ਅਤੇ ਇਸਦੀ ਵਿਆਪਕਤਾ ਦੀ ਅਵੱਸ਼ਕਤਾ ਵਿਚ ਵਿਸ਼ਵਾਸ਼ ਰਖਦੇ ਸਨ, ਉਹਨਾਂ ਲਈ ਭੂਪਵਾਦ ਦੇ ਸੀਰਸ਼ਾਂ ਦੇ ਅਨੁਆਈ ਬਣਨਾ ਤਾਂ ਸੁਭਾਵਕ ਗੱਲ ਹੀ ਸੀ, ਪਰੰਤੂ ਉਹ ਲੋਕ ਵੀ, ਜਿਹੜੇ ਇਸਦੇ ਵਿਰੁਧ ਵਿਦਰੋਹ ਕਰ ਰਹੇ ਸਨ, ਆਪਣੀ ਚੇਤੰਨਤਾ ਨੂੰ ਪੂਰਨ ਤੌਰਤੇ ਇਸਦੇ ਸੀਰਸ਼ਾਂ ਦੇ ਪ੍ਰਭਾਵ ਤੋਂ ਨਵਿਰਤ ਨਹੀਂ ਕਰ ਸਕਦੇ ਸਨ। ਮਿਸਾਲ ਦੇ ਤੌਰ ਤੇ ਸ਼ੈਕਸ-ਪੀਅਰ ਭੂਪਵਾਦ ਵਿਰੁਧ ਵਿਦਰੋਹੀ ਜ਼ਰੂਰ ਸੀ ਪਰੰਤੂ ਉਸਦੀ ਮਾਨਵਵਾਦੀ ਦ੍ਰਿਸ਼ਟੀ ਆਦਿਕਾਲ ਵਿਚ ਵਿਚਰ ਰਹੀਆਂ ਸਾਮਵਾਦੀ ਕੀਮਤਾਂ ਨਾਲ ਲੈਸ ਹੋਇਆ ਭੂਪਵਾਦ ਹੀ ਹੈ। ਇਸੇ ਤਰ੍ਹਾਂ ਗੁਰੂ ਨਾਨਕ ਭੂਪਵਾਦ-ਵਿਰੋਧੀ ਸੀ ਕਿਉਂਕਿ ਇਸ ਨਿਜ਼ਾਮ ਵਿਚ ਲੋਭ, ਮੋਹ, ਹੰਕਾਰ ਖੁਲਮ ਖੁੱਲੇ ਤੌਰ ਤੇ ਵਿਚਰ ਰਿਹਾ ਸੀ ਪਰੰਤੂ ਉਸਦੀ ਦ੍ਰਿਸ਼ਟੀ ਆਤਮਿਕ ਭੂਪਵਾਦ ਦੇ ਚੱਕਰ ਵਿਚੋਂ ਬਾਹਰ ਨਹੀਂ ਨਿਕਲਦੀ। ਹਾਂ ਏਨਾ ਅੰਤਰ ਜ਼ਰੂਰ ਹੈ ਕਿ ਸ਼ੈਕਸਪੀਅਰ ਦੀ ਦ੍ਰਿਸ਼ਟੀ ਪਦਾਰਥਵਾਦੀ ਬਣ ਜਾਂਦੀ ਹੈ ਪਰੰਤੂ ਗੁਰੂ ਨਾਨਕ ਦੀ ਦ੍ਰਿਸ਼ਟੀ ਅਧਿਆਤਮਿਕ ਹੀ ਰਹਿੰਦੀ ਹੈ। ਇਸਦਾ ਵੀ ਕਾਰਨ ਹੈ–ਉਸ ਯੁੱਗ ਵਿਚ ਯੂਰਪ ਵਿਚ ਬੁਰਜੁਆ ਕੀਮਤਾਂ ਬੜੇ ਜ਼ੋਰ ਨਾਲ ਉਪਰ ਉਠ ਰਹੀਆਂ ਸਨ ਜਦ ਕਿ ਭਾਰਤ ਵਿਚ ਇਹਨਾਂ ਕੀਮਤਾਂ ਦੀ ਲਗ ਪਗ ਅਣਹੋਂਦ ਹੀ ਸੀ।

ਪਰਮਾਤਮਾ-ਪੁਰਖੀ ਰਾਜ ਵਿਚ ਆਤਮਿਕ ਭੂਪਵਾਦ ਦੀ ਸਥਾਪਣਾ ਦੀ ਅਵੱਸ਼ਕਤਾ ਹੀ ਗੁਰੂ ਨਾਨਕ ਦੇ ਇਸਤਰੀ ਬਾਬਤ ਵਡਿਆਉਣ-ਯੋਗ ਵਿਚਾਰਾਂ ਨੂੰ ਜਨਮ ਦਿੰਦੀ ਹੈ। ਇਸਤਰੀ ਉਸਦੇ ਵਿਚਾਰ ਅਨੁਸਾਰ ਉਹਨਾਂ ਸਾਰੇ ਭਰਮਾਂ ਤੋਂ ਨਵਿਰਤ ਹੈ ਜਿਹੜੇ ਕਿ ਇਸਤਰੀ ਨੂੰ ਜਾਦੂ-ਗਰਨੀ ਅਤੇ ਮਨ-ਲਭਾਉਣੀ ਸਮਝਦੇ ਸਨ।

ਭੰਡ ਜੰਮੀਐ ਭੰਡ ਨਿੰਮੀਐ ਭੰਡ ਮੰਗਣ ਵੀਆਹੁ
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ
ਭੰਡ ਮੂਆ ਭੰਡ ਭਾਲੀਐ ਭੰਡ ਹੋਵੈ ਬੰਧਾਨੁ
ਸੋ ਕਿਉਂ ਮੰਦਾ ਆਖੀਐ ਜਿਤੁ ਜੰਮੈ ਰਾਜਾਨ ॥

ਉਸ ਦੇ ਉਪਰੋਕਤ ਅੰਕਿਤ ਕੀਤੇ ਸਾਦਾ ਵਿਚਾਰ ਪਹਿਲਾਂ ਹੋਏ ਅਨੇਕਾਂ ਬੁਧੀਮਾਨਾਂ ਨੂੰ ਹੀ ਨਹੀਂ, ਸਗੋਂ ਵੀਹਵੀਂ ਸਦੀ ਦੇ ਵੀ ਬਹੁਤ ਸਿਰਫਿਰਿਆਂ ਨੂੰ ਸ਼ਰਮਿੰਦਾ ਕਰ ਦਿੰਦੇ ਹਨ ।

ਤੀਵੀਂ—ਆਦਮੀ ਦੇ ਇਸ ਵਡਿਆਉਣ ਯੋਗ ਰਿਸ਼ਤੇ ਨੂੰ ਗੁਰੂ ਨਾਨਕ ਨੇ ਆਤਮਾ-ਪਰਮਾਤਮਾ ਦੇ ਮੇਲ ਦੀ ਅਵੱਸ਼ਕਤਾ ਬਿਆਨ ਕਰਨ ਲਈ ਥਾਂ ਥਾਂ ਵਰਤਿਆ ਹੈ । ਜੇ ਇਸ ਚਿੰਨ੍ਹਾਤਮਿਕ ਰਿਸ਼ਤੇ ਨੂੰ ਆਮ ਪੱਧਰ ਤੇ ਲੈ ਲਿਆ ਜਾਵੇ ਤਾਂ ਸਾਨੂੰ ਮਹਿਸੂਸ ਹੁੰਦਾ ਹੈ ਕਿ ਤੀਵੀਂ ਸਬੰਧੀ ਅਜੇਹੇ ਤਿਉਹ-ਭਰੇ ਵਿਚਾਰ ਸ਼ੈਕਸਪੀਅਰ ਅਤੇ ਤਾਲਸਤਾਏ ਤੋਂ ਬਿਨਾਂ ਸੰਸਾਰ ਸਾਹਿੱਤ ਵਿਚ ਘੱਟ ਹੀ ਕਿਤੇ ਮਿਲਦੇ ਹਨ । ਤਦ ਵੀ ਸਾਨੂੰ ਇਹ ਮੰਨਣਾ ਪਵੇਗਾ ਕਿ ਗੁਰੂ ਨਾਨਕ ਇਸਤਰੀ ਨੂੰ ਸਤਿਕਾਰ ਯੋਗ ਵਸਤੂ ਹੀ ਸਮਝਦਾ ਹੈ, ਕਰਤਾ ਨਹੀਂ—ਘਟੋ ਘਟ ਉਸ ਭਾਵ ਵਿਚ ਕਰਤਾ ਨਹੀਂ ਜਿਸ ਭਾਵਵਿਚ ਇਸਤਰੀ ਨੂੰ ਕਰਤਾ ਸਮਝਣ ਦੀ ਜ਼ੋਰਦਾਰ ਸਿਫਾਰਸ਼ ਸਿਮਾਉਨੀ ਦੀ ਬੀਵਾਇਰ (Simon de Beaviour)ਆਪਣੀ ਪੁਸਤਕ ਇਸਤਰੀ ਦੇ ਸੁਭ ਉ'ਵਿਚ ਕਰਦੀ ਹੈ । ਸ਼ੈਕਸਪੀਅਰ ਅਤੇ ਤਾਲਸਤਾਏ ਦੇ ਵਿਚਾਰ ਵੀ ਲਗ ਪਗ ਇਸੇ ਪਰਕਾਰ ਦੇ ਹਨ । ਦਰ-ਅਸਲ ਇਸਤਰੀ ਨੂੰ ਸਿਮਾਉਨੀ ਦੇ ਵਿਚਾਰ ਅਨੁਕੂਲ ਤਾਂ ਓਨੀ ਦੇਰ ਕਰਤਾ ਨਹੀਂ ਸਮਝਿਆ ਜਾਵੇਗਾ ਜਿੰਨੀ ਦੇਰ ਸਾਰੇ ਜਗਤ ਵਿਚ ਸਮਾਜਵਾਦ—ਉਹ ਵੀ ਜਾਗ੍ਰਿਤ ਪਰਕਾਰ ਦਾ—ਪੱਕੀ ਤਰ੍ਹਾਂ ਸਥਾਪਿਤ ਨਹੀਂ ਹੋ ਜਾਂਦਾ ।

## III

### (ੳ)

ਗੁਰੂ ਨਾਨਕ ਤੋਂ ਪਿਛੋਂ ਭਾਰਤੀ ਚੇਤੰਨਤਾ ਦੋ ਰਾਹਾਂ ਉਪਰ ਤੁਰ ਪੈਂਦੀ ਹੈ—ਇਕ ਰਾਹ ਦੀ ਚੇਤੰਨਤਾ ਗੁਰੂ ਨਾਨਕ ਦੇ ਪ੍ਰਭਾਵ ਤੋਂ ਬਿਲਕੁਲ ਅਵੇਸਲੀ ਰਹਿੰਦੀ ਹੈ ਅਤੇ ਦੂਸਰੀ ਗੁਰੂ ਨਾਨਕ ਦੀ ਦ੍ਰਿਸ਼ਟੀ ਦੇ ਚੱਕਰ ਵਿਚੋਂ ਬਿਲਕੁਲ ਹੀ ਬਾਹਰ ਨਹੀਂ ਨਿਕਲਦੀ । ਪਹਿਲੀ ਪਰਕਾਰ ਦੀ ਧਾਰਾ ਨੂੰ ਭਾਰਤੀ ਧਾਰਾ ਅਤੇ ਦੂਸਰੀ ਪਰਕਾਰ ਦੀ ਧਾਰਾ ਨੂੰ ਸਿਖ ਧਾਰਾ ਦੇ ਨਾਂ ਦਿਤੇ ਜਾ ਸਕਦੇ ਹਨ । ਦਇਆ ਨੰਦ, ਰਾਮ ਕ੍ਰਿਸ਼ਨ, ਵਿਵੇਕਾਨੰਦ, ਮਹਾਤਮਾ ਗਾਂਧੀ, ਰਵਿੰਦਰ ਨਾਥ ਟੈਗੋਰ, ਰਾਧਾ ਕ੍ਰਿਸ਼ਨਨ, ਜਵਾਹਰ ਲਾਲ ਨਹਿਰੂ ਅਤੇ ਐਮ. ਐਨ. ਰੌਏ ਦੇ ਵਿਚਾਰ ਭਾਰਤੀ ਧਾਰਾ ਦੇ ਮੀਲ ਪੱਥਰ ਹਨ ।

ਜਦ ਕਿ ਪਹਿਲੇ ਤਿੰਨਾਂ ਵਿਚ ਪੁਰਾਤਨ ਵੈਦਿਕ ਦਰਸ਼ਨ ਪ੍ਰਧਾਨ ਹੈ । ਅਗਲੇ ਤਿੰਨਾਂ ਵਿਚ ਭਾਰਤੀ ਦਰਸ਼ਨ ਤੋਂ ਗ੍ਰਹਿਣ ਕੀਤੀ ਹੋਈ ਸੂਝ ਵਿਚ ਪਛਮ ਦੀ ਵਿਗਿਆਨਿਕ ਦ੍ਰਿਸ਼ਟੀ ਦਾ ਮਿਸ਼ਰਨ ਹੈ । ਜਵਾਹਰ ਲਾਲ ਨਹਿਰੂ ਅਤੇ ਐਮ. ਐਨ. ਰੌਏ ਦੀ ਸਥਿਤੀ ਵਿਰੋਧ ਭਰਪੂਰ ਹੈ ।

ਸਵਾਮੀ ਦਿਆਨੰਦ ਨੂੰ ਪੁਰਾਤਨ ਵੈਦਿਕ ਦਰਸ਼ਨ ਦੇ ਸਰਬ-ਗਿਆਨ ਦੇ ਪੁੰਜ ਹੋਣ ਵਿਚ ਪੂਰਨ ਵਿਸ਼ਵਾਸ਼ ਸੀ ਅਤੇ ਇਸ ਵਿਸ਼ਵਾਸ਼ ਅਧੀਨ ਹੀ ਉਹ ਆਰੀਆ ਸਮਾਜ ਰਾਹੀਂ ਪੁਰਾਤਨ ਵੈਦਿਕ ਸਭਿਆਚਾਰ ਦੀ ਜਾਗ੍ਰਿਤੀ ਦਾ ਪਰਚਾਰਕ ਸੀ । ਉਹ ਬੁੱਤ ਪੂਜਾ, ਬਹੁ-ਈਸ਼ਵਰਵਾਦ ਅਤੇ

ਪਿਛਾਂਖਿਚੂ ਰਸਮਾਂ ਰਿਵਾਜਾਂ ਦੇ ਇਸ ਕਰ ਕੇ ਵਿਰੁਧ ਨਹੀਂ ਸੀ ਕਿ ਵਿਗਿਆਨਕ ਸੂਝ ਇਹਨਾਂ ਨੂੰ ਝੁਠਲਾਉਂਦੀ ਸੀ, ਸਗੋਂ ਇਸ ਕਰ ਕੇ ਕਿ ਵੇਦਾਂ ਵਿਚ ਇਹਨਾਂ ਦਾ ਕੋਈ ਵਰਨਣ ਨਹੀਂ ਹੈ । ਦਰਅਸਲ ਉਹ, ਭਾਰਤ ਵਿਚ ਜੜ੍ਹਾਂ ਲਗਾ ਰਹੀ ਹਿੰਦੂ ਬੁਰਜੁਆ ਬਣਤਰ ਦਾ ਪ੍ਰਤੀਨਿਧ ਸੀ : ਰਾਮ ਕ੍ਰਿਸ਼ਨ ਵਿਦਾਂਤ ਦਾ ਸਮਰਥਕ ਸੀ ਅਤੇ ਇਸ ਦੇ ਵਖੋ ਵਖਰੇ ਸਕੂਲਾਂ ਨੂੰ ਜੱਗ ਦੇ ਅਨੁਭਵ ਦੀ ਪੌੜੀ ਦੇ ਡੰਡੇ ਸਮਝਦਾ ਸੀ । ਉਹ ਦਾਨ ਅਤੇ ਆਤਮਿਕ ਪੂਜਾ ਦੇ ਹਕ ਵਿਚ ਸੀ, ਵਿਗਿਆਨ ਦਾ ਵਿਰੋਧੀ ਸੀ ਅਤੇ ਸਾਰੇ ਭਾਰਤ ਲਈ ਇਕ ਧਰਮ ਦੀ ਅਵੱਸ਼ਕਤਾ ਦਾ ਜ਼ਬਰਦਸਤ ਸਮਰਥਕ ਸੀ ।ਸੋ ਆਪਣੇ ਹੀ ਢੰਗ ਨਾਲ ਉਹ ਭਾਰਤ ਵਿਚ ਵਿਗਠਤ ਹੋ ਰਹੇ ਭੂਪਵਾਦ ਅਤੇ ਅੰਗਰੇਜ਼ੀ ਸਾਸ਼ਨ ਦਾ ਆਲੋਚਕ ਸੀ । ਦਰ ਅਸਲ ਰਾਮ ਕ੍ਰਿਸ਼ਨ ਉਸ ਵੇਲੇ ਭਾਰਤ ਵਿਚ ਉਗਮਦੀ ਰਾਸ਼ਟਰ-ਵਾਦੀ ਸੂਝ ਦਾ ਆਤਮਿਕ ਚਿੰਨ੍ਹ ਹੈ । ਵਿਵੇਕਾ ਨੰਦ ਰਾਮ ਕ੍ਰਿਸ਼ਨ ਦਾ ਚੇਲਾ ਸੀ ਅਤੇ ਆਧੁਨਿਕ ਵਿਗਿਆਨਕ ਸੂਝ ਅਤੇ ਅਦਵੈਤਵਾਦੀ ਵੈਦਿਕ ਸੂਝ ਵਿਚਕਾਰ ਸੁਮੇਲ ਪੈਦਾ ਕਰਨ ਵਿਚ ਪ੍ਰਯਤਨਸ਼ੀਲ ਸੀ । ਉਸ ਦੇ ਰਾਸ਼ਟਰਵਾਦ ਵਿਚ ਕੱਟੜਤਾ ਸੀ ਅਤੇ ਅਜਿਹਾ ਹੋਣਾ ਕੁਦਰਤੀ ਗੱਲ ਸੀ । ਭਾਰਤ ਵਿਚ ਰਾਸ਼ਟਰਵਾਦੀ ਅੰਦੋਲਨ ਹੁਣ ਜੜ੍ਹਾਂ ਪਕੜਦਾ ਜਾ ਰਿਹਾ ਸੀ, ਪਰੰਤੂ ਉਸ ਦਾ ਰਾਸ਼ਟਰਵਾਦ, ਰਾਸ਼ਟਰਵਾਦ ਖਾਤਰ ਹੀ ਸੀ, ਕਿਉਂਕਿ ਉਸ ਨੂੰ ਸਮਾਜਵਾਦੀ ਪ੍ਰਗਤਿਵਾਦ ਦਾ ਕੋਈ ਗਿਆਨ ਨਹੀਂ ਸੀ ।

ਮਹਾਤਮਾ ਗਾਂਧੀ, ਰਵਿੰਦਰ ਨਾਥ ਟੈਗੋਰ, ਅਤੇ ਰਾਧਾ ਕ੍ਰਿਸ਼ਨਨ ਭਾਰਤੀ ਦਰਸ਼ਨ ਦੇ ਕਿਸੇ ਇਕ ਸਕੂਲ ਦੇ ਸਮਰਥਕ ਨਹੀਂ ਹਨ । ਉਹਨਾਂ ਨੇ ਹਰ ਸਕੂਲ ਅਤੇ ਹਰ ਭਾਰਤੀ ਧਰਮ ਤੋਂ ਪ੍ਰਭਾਵ ਕਬੂਲ ਕੀਤੇ ਹਨ ਅਤੇ ਪਛਮੀ ਸੂਝ ਵਿਚ ਮਿਸ਼ਰਤ ਕਰ ਕੇ ਉਹਨਾਂ ਨੂੰ ਆਧੁਨਿਕ ਭਾਰਤੀ ਸਥਿਤੀ ਦੇ ਅਨੁਕੂਲ ਢਾਲਣ ਦਾ ਯਤਨ ਕੀਤਾ ਹੈ । ਦਰਅਸਲ, ਇਹ ਤਿੰਨੇ ਹੀ ਬਾਹਰ-ਮੁਖੀ ਆਦਰਸ਼ਵਾਦੀ ਹਨ । ਗਾਂਧੀਵਾਦ ਸੱਚ ਅਤੇ ਪਰਮਾਤਮਾ ਤੇ ਆਧਾਰਤ ਦ੍ਰਿਸ਼ਟੀ ਹੈ : ਸਮਾਜ ਸੁਧਾਰ ਦੇ ਖੇਤਰ ਵਿਚ ਇਸ ਉਪਰ ਜੈਨ ਧਰਮ ਦਾ ਪ੍ਰਭਾਵ ਹੈ ਅਤੇ ਵਿਅਕਤੀਗਤ ਪ੍ਰਗਤਿ ਦੇ ਖੇਤਰ ਵਿਚ ਗੀਤਾ ਦਾ । ਉਹ ਲੋਕਾਂ ਦੀ ਖੁਸ਼ਹਾਲੀ ਅਤੇ ਭਲਿਆਈ ਚਾਹੁੰਦਾ ਸੀ, ਪਰੰਤੂ ਉਹਨਾਂ ਦੀਆਂ ਲੋੜਾਂ ਦੀ ਪੂਰਤੀ ਦੇ ਆਧਾਰ ਤੇ ਨਹੀਂ, ਸਗੋਂ ਉਹਨਾਂ ਦੀਆਂ ਲੋੜਾਂ ਦੇ ਘਟਾਉ ਦੇ ਆਧਾਰ ਤੇ । ਏਹੀ ਕਾਰਨ ਹੈ ਕਿ ਉਹ ਅਮੀਰਾਂ ਨੂੰ ਲੋਕਾਂ ਦੀ ਭਲਿਆਈ ਦੇ ਨਿਆਮਧਾਰੀ ਸਮਝਦਾ ਸੀ । ਇਸ ਤਰ੍ਹਾਂ ਗਾਂਧੀਵਾਦ ਆਪਣੀ ਸਭ ਪਵਿੱਤਰਤਾ ਦੇ ਬਾਵਜੂਦ ਰਾਸ਼ਟਰੀ ਪੂੰਜੀਵਾਦ ਦਾ ਸਮਰਥਕ ਹੈ । ਰਵਿੰਦਰ ਨਾਥ ਟੈਗੋਰ ਦੀ ਦ੍ਰਿਸ਼ਟੀ ਗਾਂਧੀਵਾਦ ਨਾਲੋਂ ਜ਼ਿਆਦਾ ਚੇਤੰਨ ਅਤੇ ਮੌਲਿਕ ਹੈ । ਇਸ ਵਿਚ ਸਾਰੀ ਪੁਰਾਤਨ ਚੇਤੰਨਤਾ ਦੀਆਂ ਵਖੋ ਵਖਰੀਆਂ ਧਾਰਾਵਾਂ ਆ ਕੇ ਮਿਲਦੀਆਂ ਹਨ ਭਾਵੇਂ ਉਹਨਾਂ ਵਿਚੋਂ ਉਪਨਿਸ਼ਦਾਂ ਅਤੇ ਮਧ ਕਾਲ ਦੀ ਭਗਤੀ ਲਹਿਰ ਦੀਆਂ ਧਾਰਾਵਾਂ ਕੁਝ ਜ਼ਿਆਦਾ ਹੀ ਪ੍ਰਮੁਖ ਨਜ਼ਰ ਆਉਂਦੀਆਂ ਹਨ । ਇਸੇ ਚੇਤੰਨਤਾ ਨਾਲ ਭਰਪੂਰ ਧਾਰਾ ਉਪਰ ਸਮਾਜਵਾਦੀ ਚੇਤੰਨਤਾ ਦਾ ਪ੍ਰਭਾਵ ਵੀ ਆ ਕੇ ਪੈ ਜਾਂਦਾ ਹੈ ਜਿਸ ਨਾਲ ਟੈਗੋਰ ਦੀ ਦ੍ਰਿਸ਼ਟੀ ਸਿਧੇ ਤੌਰ ਤੇ ਨਹਿਰੂਵਾਦ ਦਾ ਸੋਮਾ ਬਣ ਜਾਂਦੀ ਹੈ । ਰਵਿੰਦਰ ਨਾਥ ਟੈਗੋਰ ਵਾਂਗ ਰਾਧਾ ਕ੍ਰਿਸ਼ਨਨ ਵੀ ਸਾਰੇ ਪੁਰਾਤਨ ਸਭਿਆਚਾਰ ਵਿਚੋਂ ਆਉਂਦੀ ਚੇਤੰਨਤਾ ਦੀ ਧਾਰਾ ਨੂੰ ਆਧੁਨਿਕ ਯੂਰਪੀਅਨ ਚੇਤੰਨਤਾ ਨਾਲ ਭਰਪੂਰ ਕਰਦਾ ਹੈ, ਪਰੰਤੂ ਉਸ ਵਿਚ ਪੁਰਾਤਨ ਭਾਰਤੀ ਚੇਤੰਨਤਾ ਦਾ ਪ੍ਰਭਾਵ ਪ੍ਰਮੁਖ ਰਹਿੰਦਾ ਹੈ । ਉਹ ਆਧੁਨਿਕ ਸਮੱਸਿਆਵਾਂ ਵਿਚ ਗ੍ਰਸੇ ਹੋਇਆਂ

ਨੂੰ ਪੁਰਾਤਨ ਭਾਰਤੀ ਚੇਤੰਨਤਾ ਦੇ ਸਹਾਰੇ ਰਾਹ ਤਾਂ ਜ਼ਰੂਰ ਵਿਖਾਉਂਦਾ ਹੈ, ਪਰੰਤੂ ਇਹ ਰਾਹ ਓਪਰਾ ਓਪਰਾ ਜਿਹਾ ਹੈ ਅਤੇ ਅਨੁਭਵੀ ਚੇਤੰਨਤਾ ਨੂੰ ਬਹੁਤਾ ਨਹੀਂ ਟੁੰਬਦਾ।

ਜਵਾਹਰ ਲਾਲ ਨਹਿਰੂ ਅਤੇ ਐਮ. ਐਨ. ਰੌਏ ਆਧੁਨਿਕ ਭਾਰਤ ਦੇ ਉਹ ਦੋ ਪ੍ਰਮੁਖ ਬੁਧੀਮਾਨ ਹੋਏ ਹਨ ਜਿਹਨਾਂ ਉਪਰ ਆਧੁਨਿਕ ਸਮਾਜਵਾਦੀ ਚੇਤੰਨਤਾ ਨੇ ਸਭ ਤੋਂ ਵਧ ਪ੍ਰਭਾਵ ਪਾਇਆ ਹੈ। ਦੋਨੋਂ ਹੀ ਆਪਣੀ ਸਮਾਜਵਾਦੀ ਸੂਝ ਨੂੰ ਸਿਧਾਂਤਿਕ ਪੱਧਰ ਤੇ ਰਖਣ ਤਕ ਸੰਤੁਸ਼ਟ ਨਾਂਹ ਹੋਏ ਅਤੇ ਦੋਨਾਂ ਨੇ ਆਪਣੀਆਂ ਦ੍ਰਿਸ਼ਟੀਆਂ ਦੀਆਂ ਜੜ੍ਹਾਂ ਭਾਰਤੀ ਚੇਤੰਨਤਾ ਵਿਚ ਲਾਉਣ ਦਾ ਯਤਨ ਕੀਤਾ। ਇਸ ਨਾਲ ਦੋਨਾਂ ਦੀ ਸਮਾਜਵਾਦੀ ਸੂਝ ਆਧੁਨਿਕ ਸਮਾਜਵਾਦੀ ਚੇਤੰਨਤਾ ਦੀ ਵਿਅਕਤੀਗਤ ਵਿਆਖਿਆ ਬਣ ਕੇ ਰਹਿ ਗਈ। ਨਹਿਰੂ ਦੀ ਦ੍ਰਿਸ਼ਟੀ ਵਿਰੋਧਾਂ–ਭਰਪੂਰ ਨਹਿਰੂਵਾਦ ਬਣ ਗਈ ਅਤੇ ਐਮ. ਐਨ. ਰੌਏ ਨੇ ਅਤਿਤਾਈ ਮਾਨਵਵਾਦ ਦੀ ਨੀਂਹ ਰਖ ਦਿਤੀ।

ਨਹਿਰੂਵਾਦ ਅਤੇ ਅਤਿਤਾਈ ਮਾਨਵਾਦ ਆਪਣੇ ਪ੍ਰਭਾਵਸ਼ਾਲੀ ਪ੍ਰਗਤਿਵਾਦੀ ਅੰਸ਼ ਦੇ ਬਾਵਜੂਦ ਪੂੰਜੀਵਾਦ ਦੇ ਸਮਰਥਕ ਬਣ ਕੇ ਰਹਿ ਗਏ ਹਨ। ਇਸ ਦੁਖਾਂਤਿਕ ਅਸਫਲਤਾ ਦਾ ਇਕ ਤਾਂ ਕਾਰਨ ਇਹ ਹੈ ਹੀ ਕਿ ਦੋਨਾਂ ਵਾਦਾਂ ਵਿਚ ਵਿਸ਼ੇਸ਼ ਵਿਰੋਧ ਹਨ ਜਿਸ ਕਾਰਨ ਉਹਨਾਂ ਦਾ ਪੂੰਜੀਵਾਦ ਦੇ ਵਿਰੁਧ ਵਿਰੋਧ ਪ੍ਰਭਾਵਸ਼ਾਲੀ ਆਲੋਚਨਾ ਤੋਂ, ਅਗੇ ਨਹੀਂ ਜਾਂਦਾ। ਇਸ ਅਸਫਲਤਾ ਦਾ ਦੂਸਰਾ ਕਾਰਨ ਇਹ ਹੈ ਕਿ ਦੋਨਾਂ ਹੀ ਵਾਦਾਂ ਨੇ ਭਾਰਤ ਦੀ ਉਸ ਚੇਤੰਨਤਾ ਦੀ ਧਾਰਾ ਤੋਂ ਕੋਈ ਸਹਾਇਤਾ ਨਹੀਂ ਲਈ ਜਿਸਦੀਆਂ ਜੜ੍ਹਾਂ ਭੂਪਵਾਦੀ ਸਮਰਾਟਵਾਦ ਦੇ ਵਿਰੋਧ ਵਿਚ ਗੱਡੀਆਂ ਹੋਈਆਂ ਸਨ ਅਤੇ ਜਿਹੜੀ ਸਮਾਜਵਾਦੀ ਚੇਤੰਨਤਾ ਦੇ ਪ੍ਰਭਾਵ ਤੋਂ ਅਵੇਸਲੀ ਰਹਿਣ ਕਾਰਨ ਅਤੇ ਹੋਰ ਕਈ ਕਾਰਨਾਂ ਕਰਕੇ ਭੂਪਵਾਦ ਅਤੇ ਪੂੰਜੀਵਾਦ ਦੀ ਸਮਰਥੱਕ ਬਣ ਗਈ ਹੈ। ਇਥੇ ਮੇਰਾ ਇਸ਼ਾਰਾ ਸਿੱਖ ਧਾਰਾ ਵੱਲ ਹੈ।

(ਅ)

ਜਿਸ ਤਰ੍ਹਾਂ ਉਪਰ ਕਈ ਵਾਰੀ ਲਿਖਿਆ ਗਿਆ ਹੈ ਗੁਰੂ ਨਾਨਕ ਦੇਵ ਦੀ ਦ੍ਰਿਸ਼ਟੀ ਦਾ ਬੁਨਿਆਦੀ ਸੰਕਲਪ ਪਰਮਾਤਮਾ ਦੇ ਪਿਤਾ-ਪੁਰਖੀ ਰਾਜ ਵਿਚ ਮਨੁੱਖੀ ਸਮਾਨਤਾ ਤੇ ਆਧਾਰਤ ਸਮਾਜਿਕ ਬਣਤਰ ਦੀ ਸਥਾਪਨਾ ਕਰਨਾ ਸੀ। ਅਗਲੇ ਅੱਠ ਗੁਰੂਆਂ—ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ, ਗੁਰੂ ਹਰਗੋਬਿੰਦ, ਗੁਰੂ ਹਰ ਰਾਏ, ਗੁਰੂ ਹਰਕਿਸ਼ਨ ਅਤੇ ਗੁਰੂ ਤੇਗ ਬਹਾਦਰ–ਦਾ ਆਦਰਸ਼ ਵੀ ਗੁਰੂ ਨਾਨਕ ਦਾ ਏਹੀ ਸੰਕਲਪ ਰਿਹਾ ਹੈ। ਇਹ ਠੀਕ ਹੈ ਕਿ ਇਹਨਾਂ ਦੇ ਹੱਥਾਂ ਵਿਚ ਗੁਰੂ-ਗੱਦੀ ਹਿੱਤਾਂ ਦਾ ਕੇਂਦਰ ਬਣ ਗਈ ਅਤੇ ਇਹਨਾਂ ਹਿੱਤਾਂ ਅਧੀਨ ਹੀ ਗੁਰੂ-ਗੱਦੀ ਲਈ ਆਰੰਭ ਤੋਂ ਹੀ ਝਗੜੇ ਹੋਣ ਆਰੰਭ ਹੋ ਗਏ ਸਨ। ਗੁਰੂ-ਗੱਦੀ ਦੇ ਹਿੱਤਾਂ ਦਾ ਕੇਂਦਰ ਬਣ ਜਾਣ ਨਾਲ ਗੁਰੂ ਨਾਨਕ ਦੇ ਸੰਕਲਪ ਦਾ ਸਰਵੋਤਮ ਆਦਰਸ਼ ਹੀ ਧੁੰਧਲਾ ਨਹੀਂ ਗਿਆ ਸਗੋਂ ਗੁਰੂ-ਗੱਦੀ ਦੇ ਉਦਾਲੇ ਦੇ ਵਿਅੱਕਤੀਆਂ ਦਾ ਮਾਨਵ–ਸਥਿਤੀ ਨਾਲ ਪੂਰਨ ਸੁਮੇਲ ਨਾਲ ਰਿਹਾ। ਕੁਦਰਤੀ ਤੌਰਤੇ ਉਹਨਾਂ ਦੀ ਦ੍ਰਿਸ਼ਟੀ ਅਤੇ ਕਵਿਤਾ ਵਿਚੋਂ ਸਮਾਜਿਕ ਸੂਝ ਘਟਣ ਲਗ ਪਈ ਅਤੇ ਭਗਤੀ-ਭਾਵ ਵਧਣ ਲਗ ਪਿਆ। ਪਰੰਤੂ ਦੋ ਕਾਰਨ ਸਨ ਜਿਹੜੇ ਉਹਨਾਂ ਨੂੰ ਗੁਰੂ ਨਾਨਕ ਨਾਲੋਂ ਤੋੜਕੇ ਭਗਤੀ

ਲਹਿਰ ਨਾਲ ਨਹੀਂ ਜੁੜਨ ਦਿੰਦੇ ਸਨ : ਇੱਕ ਤਾਂ ਸੀ ਕਿ ਉਹਨਾਂ ਦੀ ਅਨੁਭੂਤੀ ਦੇ ਉਦਾਲੇ ਗੁਰੂ ਨਾਨਕ ਦੀ ਬੋਧਿੱਕਤਾ ਦੀ ਸਖਤ ਚੁਗਾਠ ਅਤੇ ਦੂਸਰੇ ਉਹਨਾਂ ਦਾ ਮੁਗਲ ਸਮਰਾਟਵਾਦ ਨਾਲ ਲਗਾਤਾਰ ਵਿਰੋਧ ਵਧਦਾ ਰਿਹਾ ਸੀ । ਇਹੀ ਕਾਰਨ ਹੈ ਕਿ ਇਹਨਾਂ ਅੱਠਾਂ ਗੁਰੂਆਂ ਦੇ ਹੱਥਾਂ ਵਿਚ ਗੁਰੂ ਨਾਨਕ ਦੇਵ ਦੀ ਦ੍ਰਿਸ਼ਟੀ ਨੇ ਕੋਈ ਗੁਣਾਤਮਿਕ ਪ੍ਰਗਤਿ ਨਹੀਂ ਕੀਤੀ ਅਤੇ ਨਾਂਹ ਹੀ ਕੋਈ ਨਵੇਂ ਆਕਾਰ ਗ੍ਰਹਿਣ ਕੀਤੇ ਹਨ । ਹਾਂ ਇਸ ਦ੍ਰਿਸ਼ਟੀ ਵਿਚ ਕੁਝ ਪਰਿਮਾਣਿਕ ਪ੍ਰੀਵਰਤਣ ਜ਼ਰੂਰ ਆਏ ਸਨ ਪਰੰਤੂ ਉਹ ਨਾਂਹ ਹਾਂ ਬਹੁਤੇ ਵਡਿਆਉਣ ਯੋਗ ਹਨ ਅਤੇ ਨਾਂਹ ਹੀ ਉਹਨਾਂ ਦੀ ਕੋਈ ਮਹੱਤਤਾ ਹੀ ਹੈ ।

ਗੁਰੂ ਨਾਨਕ ਦੇਵ ਦੀ ਦ੍ਰਿਸ਼ਟੀ ਨੂੰ ਨਵੇਂ ਆਕਾਰ ਗੁਰੂ ਗੋਬਿੰਦ ਸਿੰਘ ਦੇ ਹੱਥਾਂ ਵਿਚ ਆ ਕੇ ਮਿਲਦੇ ਹਨ ਅਤੇ ਇਹਨਾਂ ਨਵੇਂ ਆਕਾਰਾਂ ਕਾਰਨ ਇਸ ਦ੍ਰਿਸ਼ਟੀ ਵਿਚ ਨਵੀਂ ਸਤਿਕਾਰ ਯੋਗ ਗੁਣਾਤਮਿਕ ਪ੍ਰਗਤਿ ਆ ਜਾਂਦੀ ਹੈ । ਗੁਰੂ ਗੋਬਿੰਦ ਸਿੰਘ ਇਕ ਸੂਰਮਾ-ਚਿੰਤਕ-ਕਵੀ ਸੀ । ਸੋ ਉਸਦੇ ਹੱਥਾਂ ਵਿਚ ਪਰਮਾਤਮਾ ਦੇ ਪਿਤਾ-ਪੁਰਖੀ ਰਾਜ ਵਿਰ ਸਮਾਨਤਾ ਤੇ ਆਧਾਰਤ ਸਮਾਜਿਕ ਬਣਤਰ ਦੀ ਤਲਾਸ਼ ਕਰ ਰਹੀ ਮਨੁੱਖਤਾ ਨੇ ਇਕ ਹਥਿਆਰਬੰਦ ਜੱਥੇਬੰਦੀ ਦਾ ਰੂਪ ਧਾਰਨ ਕਰ ਲਿਆ । ਕਿਉਂਕਿ ਇਹ ਹਥਿਆਰਬੰਦ ਜਥੇਬੰਦੀ ਭੂਪਵਾਦੀ ਸਮਰਾਟਵਾਦ ਦੇ ਹਿੰਸਕ ਹਮਲਿਆਂ ਦਾ ਟਾਕਰਾ ਕਰਨ ਲਈ ਬਣਾਈ ਗਈ ਸੀ ਇਸ ਲਈ ਦੁਸ਼ਮਣ ਨਾਲ ਨਿਸਚੇਜਨਕ ਟੱਕਰ ਹੋ ਜਾਣੀ ਅਵੱਸ਼ਕ ਸੀ । ਅਜਿਹੀ ਟੱਕਰ ਦਾ ਸਾਹਮਣਾ ਗੁਰੂ ਨਾਨਕ ਦੇਵ ਦੀ ਦ੍ਰਿਸ਼ਟੀ ਦੇ 'ਨੀਚਾਂ ਅੰਦਰ ਨੀਚ ਜਾਤਿ' ਬਿਨਾਂ ਕਿਸੇ ਵਿਅੱਕਤਿਤਵ ਪ੍ਰੀਵਰਤਣ ਦੇ ਤਾਂ ਨਹੀਂ ਕਰ ਸਕਦੇ ਸਨ । ਸੋ ਗੁਰੂ ਗੋਬਿੰਦ ਸਿੰਘ ਨੇ ਉਹਨਾਂ ਨੂੰ ਪ੍ਰਮਾਤਮਾ ਦੇ ਨਾਲ ਇਕ-ਮਿਕ ਕਰ ਦਿਤਾ ਤੇ ਪੰਥ ਨੂੰ ਪਰਮਾਤਮਾ ਦਾ ਪੱਧਰ ਪਰਦਾਨ ਕਰ ਦਿਤਾ । ਇਹ ਇਕ ਕ੍ਰਾਂਤੀਕਾਰੀ ਕਦਮ ਸੀ ਕਿਉਂਕਿ ਇਸ ਨਾਲ "ਸੰਤ" "ਸੰਤ-ਸਿਪਾਹੀ" ਬਣ ਗਏ ਅਤੇ ਇਕ ਇਕ ਵਿਅਕਤੀ "ਸਵਾ ਸਵਾ ਲਖ" ਨਾਲ ਜੂਝ ਜੂਝ ਕੇ ਮਰਨ ਲਈ ਤਿਆਰ ਹੋ ਗਿਆ ।

ਕਿਉਂਕਿ ਪੰਥ ਪਰਮਾਤਮਾ ਦਾ ਰੂਪ ਧਾਰਣ ਕਰ ਗਿਆ ਇਸ ਲਈ ਗੁਰੂ-ਗੱਦੀ ਤੇ ਕਿਸੇ ਵਿਅਕਤੀ ਦਾ ਬਿਰਾਜਮਾਨ ਹੋਣਾ ਅਸੰਭਵ ਹੋ ਗਿਆ । ਇਹ ਸਮੱਸਿਆ ਗੁਰੂ ਗੋਬਿੰਦ ਸਿੰਘ ਦੇ ਆਪਣੇ ਸਾਹਮਣੇ ਹੀ ਆ ਗਈ, ਪਰੰਤੂ ਉਸ ਨੇ ਇਸ ਨੂੰ ਬੜੀ ਸੂਝ ਨਾਲ ਹਲ ਕਰ ਲਿਆ । ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਉਸ ਨੇ ਆਪ ਉਹਨਾਂ ਤੋਂ ਅੰਮ੍ਰਿਤ ਛਕ ਲਿਆ ਅਤੇ ਆਪਣੇ ਵਿਚਾਰਾਂ ਦੇ ਉਲਟ ਉਹਨਾਂ ਦੇ ਕਹਿਣ ਤੇ ਚਮਕੌਰ ਦੀ ਗੜ੍ਹੀ ਖਾਲੀ ਕਰ ਦਿਤੀ । ਖੈਰ ਗੁਰੂ ਗੋਬਿੰਦ ਸਿੰਘ ਨੇ ਤਾਂ ਇਹ ਸੂਝ ਵਿਖਾ ਦਿਤੀ, ਪਰੰਤੂ ਉਸ ਤੋਂ ਮਗਰੋਂ ਗੁਰੂ-ਗੱਦੀ ਤੇ ਬਿਰਾਜਮਾਨ ਹੋਣ ਵਾਲਿਆਂ ਲਈ ਇਹ ਸੂਝ ਦਿਖਾਉਣਾ ਉਸ ਦੇ ਵਿਚਾਰ ਵਿਚ ਅਸੰਭਵ ਹੀ ਹੋਣਾ ਸੀ । ਸੋ ਬੜੀ ਦੂਰ-ਅੰਦੇਸ਼ੀ ਨਾਲ ਉਸ ਨੇ ਵਿਅਕਤੀ ਦੇ ਗੁਰੂ ਗੱਦੀ ਤੇ ਬੈਠਣ ਦੀ ਰਸਮ ਹੀ ਖਤਮ ਕਰ ਦਿਤੀ । ਇਸ ਤਰ੍ਹਾਂ ਕਿਸੇ ਵਿਅਕਤੀ ਵਿਚ ਅੰਧ-ਵਿਸ਼ਵਾਸ਼ੀ ਵਿਸ਼ਵਾਸ਼ ਦੀ ਰਸਮ ਖਤਮ ਹੋ ਗਈ । **ਗੁਰੂ ਗਰੰਥ ਸਾਹਿਬ** ਨੂੰ ਸਦਾ ਲਈ ਗਿਆਰਵਾਂ ਗੁਰੂ ਮੰਨ ਲਿਆ ਗਿਆ ।

ਗੁਰੂ ਗੋਬਿੰਦ ਸਿੰਘ ਦਾ ਇਹ ਕਦਮ ਕਰਾਂਤੀਕਾਰੀ ਸੀ, ਪਰੰਤੂ ਇਸ ਵਿਚ ਇਕ ਤਰੁੱਟੀ ਰਹਿ ਗਈ । ਗੁਰੂ ਗੋਬਿੰਦ ਸਿੰਘ ਨੇ **ਗੁਰ ਗਰੰਥ ਸਾਹਿਬ** ਵਿਚ ਸੰਵੇਦਨਾ-ਭਰਪੂਰ

ਵਿਸ਼ਵਾਸ਼ ਦੀ ਸਿਫਾਰਸ਼ ਕੀਤੀ ਅਤੇ ਲੋਕਾਂ ਨੇ ਇਸ ਸੰਵੇਦਨਾ-ਭਰਪੂਰ ਵਿਸ਼ਵਾਸ਼ ਨੂੰ ਅੰਧ-ਵਿਸ਼ਵਾਸ਼ੀ ਵਿਸ਼ਵਾਸ਼ ਹੀ ਸਮਝ ਲਿਆ। ਇਸ ਤਰ੍ਹਾਂ ਇਕ ਵਿਅਕਤੀ ਦੀ ਥਾਂ ਇਕ ਪੁਸਤਕ ਦੀ ਪੂਜਾ ਹੋਣ ਲਗ ਪਈ। ਕਿਉਂਕਿ **ਗੁਰੂ ਗਰੰਥ ਸਾਹਿਬ** ਵਲ ਆਲੋਚਨਾਤਮਿਕ ਦ੍ਰਿਸ਼ਟੀ ਨਾਂ ਅਪਣਾਈ ਗਈ, ਇਸ ਲਈ ਸਿਖ ਧਰਮ ਦੇ ਅਨੁਆਈਆਂ ਦੀ ਬੋਧਿਕ ਪ੍ਰਗਤਿ ਖਤਮ ਹੋ ਗਈ। ਸਿਖ ਵਿਚਾਰ-ਪਰਬੰਧ ਵਿਚੋਂ ਗੁਣਾਤਮਿਕ ਪ੍ਰਗਤਿ ਜਲਾਵਤਨ ਹੋ ਗਈ ਇਸ ਲਈ ਸਿਖ ਵਿਚਾਰਧਾਰਾ ਭੂਪਵਾਦੀ ਬਣਨ ਉਪ੍ਰੰਤ ਪੂੰਜੀਵਾਦ ਦੀ ਸਮਰਥਕ ਬਣ ਗਈ।

ਇਸ ਗੁਣਾਤਮਿਕ ਗਿਰਾਵਟ ਦੇ ਅਮਲ ਨੂੰ ਤੇਜ਼ ਕਰਨ ਵਾਲੀ ਇਕ ਹੋਰ ਤਰੁਟੀ ਵੀ ਸੀ ਜਿਹੜੀ ਸਿਖ ਵਿਚਾਰਧਾਰਾ ਵਿਚ ਸਦਾ ਕਾਇਮ ਰਹੀ ਹੈ ਅਤੇ ਜਿਸ ਤੋਂ ਗੁਰੂ ਗੋਬਿੰਦ ਸਿੰਘ ਵੀ ਮੁਕਤ ਨਹੀਂ ਸੀ। ਇਹ ਤਰੁਟੀ ਸੀ ਸ਼੍ਰੇਣੀ-ਸੂਝ ਦੀ ਘਾਟ। ਇਹਨਾਂ ਦੋਨਾਂ ਤਰੁੱਟੀਆਂ ਦੇ ਰਲ ਜਾਣ ਨਾਲ ਸਿਖ ਲਹਿਰ ਵਿਚ ਗੁਣਾਤਮਿਕ ਖੋਖਲਾਪਣ ਆਉਂਦਾ ਗਿਆ। ਬੰਦਾ ਬਹਾਦਰ ਅਤੇ ਬਾਬਾ ਦੀਪ ਸਿੰਘ ਦੇ ਹੱਥਾਂ ਵਿਚ ਸਿਖ ਲਹਿਰ ਨੇ ਭੂਪਵਾਦੀ ਸਮਰਾਟਵਾਦ ਦਾ ਡਟ ਕੇ ਟਾਕਰਾ ਕੀਤਾ ਪਰੰਤੂ ਮਗਰੋਂ ਹੌਲੀ ਹੌਲੀ ਆਪ ਹੀ ਭੂਪਵਾਦੀ ਬਣਦੀ ਚਲੀ ਗਈ ਅਤੇ ਅਖੀਰ ਰਣਜੀਤ ਸਿੰਘ ਅਤੇ ਹਰੀ ਸਿੰਘ ਨਲੂਆ ਦੇ ਹੱਥਾਂ ਵਿਚ ਆ ਕੇ ਇਕ ਭੂਪਵਾਦੀ ਰਾਜ ਸਥਾਪਿਤ ਕਰਨ ਵਿਚ ਸਫਲ ਹੋ ਗਈ। ਸ਼ਾਮ ਸਿੰਘ ਅਟਾਰੀਵਾਲਾ ਢਹਿੰਦੇ ਹੋਏ ਭੂਪਵਾਦ ਦਾ ਪ੍ਰਤੀਬਿੰਬ ਬਣ ਕੇ ਪੂੰਜੀਵਾਦ ਦੇ ਵਿਰੁਧ ਲੜਦਾ ਰਿਹਾ ਅਤੇ ਇਹੀ ਸੰਘਰਸ਼ ਗਦਰੀ ਬਾਬਿਆਂ ਦੇ ਹੱਥਾਂ ਵਿਚ ਪੂੰਜੀਵਾਦ ਦੇ ਵਿਰੁਧ ਰਾਸ਼ਟਰੀ ਅੰਦੋਲਨ ਦਾ ਰੂਪ ਅਖਤਿਆਰ ਕਰ ਗਿਆ, ਪਰੰਤੂ ਇਸ ਸੰਘਰਸ਼ ਵਿਚ ਪਹਿਲੀ ਸੰਵੇਦਨਾ ਅਤੇ ਸੂਰਮਗਤੀ ਨਹੀਂ ਸੀ। ਇਹ ਪਿੰਜਰੇ ਵਿਚ ਪਏ ਹੋਏ ਸ਼ੇਰ ਦੀ ਦਹਾੜ ਬਣ ਕੇ ਰਹਿ ਗਿਆ।

ਕਿਉਂਕਿ ਸਿਖ ਵਿਚਾਰਧਾਰਾ ਵਿਚੋਂ ਗੁਣਾਤਮਿਕ ਪ੍ਰਗਤਿ ਜਲਾਵਤਨ ਕਰ ਦਿਤੀ ਗਈ ਸੀ ਇਸ ਲਈ ਸਿਖ ਬੋਧਿਕ ਧਾਰਾ ਵਿਚ ਗੁਰੂ ਗੋਬਿੰਦ ਸਿੰਘ ਤੋਂ ਮਗਰੋਂ ਕੋਈ ਮਹਾਨ ਮੌਲਿਕਤਾ-ਭਰਪੂਰ ਚਿੰਤਕ ਪੈਦਾ ਨਹੀਂ ਹੋਇਆ। ਗਿਆਨੀ ਗਿਆਨ ਸਿੰਘ ਅਤੇ ਭਾਈ ਕਾਹਨ ਸਿੰਘ **ਗੁਰੂ ਗਰੰਥ ਸਾਹਿਬ** ਦੇ ਟੀਕਾਕਾਰ ਬਣ ਕੇ ਸੰਤੁਸ਼ਟ ਹੁੰਦੇ ਰਹੇ ਹਨ ਅਤੇ ਸੰਤ ਸਿੰਘ ਸੇਖੋਂ ਆਦਿਕ ਨੇ **ਗੁਰੂ ਗਰੰਥ ਸਾਹਿਬ** ਦੇ ਆਲੋਚਨਾਤਮਿਕ ਅਧਿਅਨ ਸਬੰਧੀ ਸਰਬੋਤਮ ਪੱਧਰ ਦੀ ਬੋਧਿਕ ਸੁਤੰਤਰਤਾ ਦੀ ਮਿਸਾਲ ਨਹੀਂ ਦਿਤੀ। ਸਿਖ ਧਾਰਾ ਨੂੰ ਸਮਾਜਵਾਦੀ ਲਹਿਰ ਦਾ ਅਨਿਖੜਵਾਂ ਸਾਥੀ ਬਣਾਉਣ ਲਈ ਜ਼ਰੂਰੀ ਹੈ ਕਿ ਸਿਖ ਵਿਚਾਰਧਾਰਾ ਵਿਚ ਗੁਣਾਤਮਿਕ ਪ੍ਰਗਤਿ ਦਾ ਪ੍ਰਵੇਸ਼ ਕੀਤਾ ਜਾਵੇ ਅਤੇ **ਗੁਰੂ ਗਰੰਥ ਸਾਹਿਬ** ਦਾ ਡੂੰਘਾ ਆਲੋਚਨਾਤਮਿਕ ਅਧਿਅਨ ਕੀਤਾ ਜਾਵੇ। ਜੇ ਪੰਜਾਬ ਦੇ ਸਮਾਜਵਾਦੀ ਬੁਧੀਮਾਨ ਅਜੇਹਾ ਕਰਨ ਵਿਚ ਅਸਫਲ ਰਹੇ ਤਾਂ ਸਿਖ ਧਾਰਾ ਦੇ ਪੂੰਜੀਵਾਦ ਅਤੇ ਅੰਧ-ਵਿਸ਼ਵਾਸ਼ੀ ਰਾਸ਼ਟਰਵਾਦ ਦੇ ਹੱਥਾਂ ਵਿਚ ਫਾਸ਼ਿਸ਼ਟਵਾਦੀ ਬਣ ਜਾਣ ਦੀ ਪੂਰੀ ਸੰਭਾਵਨਾ ਹੈ।

ਇਸ ਬੋਧਿਕ ਮੁਹਿੰਮ ਵਿਚ ਗੁਰੂ ਨਾਨਕ ਦੀ ਉਦਾਹਰਣ ਉਤਸ਼ਾਹ ਦਾ ਸੋਮਾ ਬਣ ਸਕਦੀ ਹੈ। ਉਸ ਨੇ ਭਾਰਤੀ ਚੇਤੰਨਤਾ ਨੂੰ ਬੜੇ ਆਲੋਚਨਾਤਮਿਕ ਨਜ਼ਰੀਏ ਤੋਂ ਪਰਖਿਆ ਸੀ। ਉਸ ਦੇ ਵਾਂਗ ਹੀ ਆਲੋਚਨਾਤਮਿਕ ਮੌਲਿਕਤਾ ਦਾ ਪਰਮਾਣ ਦੇਣ ਲਈ ਸਾਨੂੰ ਆਪਣੇ ਸੋਚ-

ਪਰਬੰਧ ਦੇ ਸੀਰਸ਼ ਉਸ ਦੇ ਸੋਚ-ਪਰਬੰਧ ਦੇ ਸੀਰਸ਼ਾਂ ਨਾਲੋਂ ਕਾਫੀ ਭਿੰਨ ਕਰਨੇ ਪੈਣਗੇ—ਉਸੇ ਤਰ੍ਹਾਂ ਜਿਸ ਤਰ੍ਹਾਂ ਉਸ ਨੇ ਆਪ ਦੇ ਸੀਰਸ਼ ਵੇਦਾਂ, ਉਪਨਿਸ਼ਦਾਂ ਆਦਿਕ ਦੇ ਸੀਰਸ਼ਾਂ ਨਾਲੋਂ ਭਿੰਨ ਕੀਤੇ ਸਨ। ਹੇਠਾਂ ਕੁਝ ਕੁ ਸੀਰਸ਼ਾਂ ਦੇ ਨਾਂ ਦੇਣ ਦਾ ਮੈਂ ਹੀਆ ਕਰਦਾ ਹਾਂ।

| | | |
|---|---|---|
| (ੳ) | ੧ਓ | ਦੀ ਥਾਂ ਸਦਾ ਚਾਲ ਵਿਚ ਰਹਿਣ ਵਾਲੇ ਮਾਦੇ ਦੀ ਪਦਾਰਥਵਾਦੀ ਏਕਤਾ। |
| (ਅ) | ਲਖ ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ | ਦੀ ਥਾਂ ਸਮੇਂ-ਸਥਾਨ ਦੇ ਸਦਾ ਪ੍ਰਿਵਰਤਨਸ਼ੀਲ ਪ੍ਰਬੰਧ ਦੀ ਸਮੇਂ ਅਤੇ ਸਥਾਨ ਵਿਚ ਅਨੰਤਤਾ। |
| (ੲ) | ਪਰਮਾਤਮਾ ਦੀ ਰਜ਼ਾ | ਦੀ ਥਾਂ ਪਦਾਰਥਵਾਦੀ ਏਕਤਾ ਰਖਣ ਵਾਲੇ ਬ੍ਰਹਿਮੰਡ ਦਾ 'ਸਦਾ ਬਣਦੇ ਰਹਿਣ ਦਾ ਲੱਛਣ।'' |
| (ਸ) | ਪਰਮਾਤਮਾ ਦੇ ਪਿਤਾ-ਪੁਰਖੀ ਰਾਜ ਵਿਚ ਮਨੁਖੀ ਸਮਾਨਤਾ ਤੇ ਆਧਾਰਤ ਪਰਬੰਧ | ਦੀ ਥਾਂ ਸਮਾਜਵਾਦੀ ਸਮਾਜ ਪਰਬੰਧ। |
| (ਹ) | ਆਤਮਿਕ ਦਵੰਦਵਾਦ | ਦੀ ਥਾਂ ਦਵੰਦਾਤਮਿਕ ਪਦਾਰਥਵਾਦ |
| (ਕ) | ਆਤਮਾ-ਪਰਮਾਤਮਾ ਦੇ ਮੇਲ | ਦੀ ਥਾਂ ਵਿਸ਼ਵ-ਮਾਨਵ ਬਣਨ ਦਾ ਸੰਘਰਸ਼ |

(ਪ੍ਰਾਧਿਆਪਕ, ਅੰਗਰੇਜ਼ੀ ਵਿਭਾਗ, ਗਵਰਨਮੈਂਟ ਕਾਲਜ, ਲੁਧਿਆਣਾ)

ਹਰਭਜਨ ਸਿੰਘ ਹੁੰਦਲ

# ਪੰਜਾਬੀ ਵਿਚ ਆਲੋਚਨਾ ਦੇ "ਨਵੇਂ ਆਧਾਰ"

"ਮੇਰੇ ਵਿਰੋਧੀਆਂ ਵਿਚੋਂ ਸਭ ਤੋਂ ਵਧ ਅਤਿਕਾਰੀ ਉਹ ਲੇਖਕ ਹਨ, ਜਿਹਨਾਂ ਦੀ ਕਿਰਤ ਬਾਰੇ ਮੈਂ ਕੁਝ ਕਹਿਣ ਤੋਂ ਸੰਕੋਚ ਕੀਤਾ ਹੈ। ਕਈ ਵਾਰੀ ਮੈਨੂੰ ਇਸ ਗੁਨਾਹ ਦੀ ਸਜ਼ਾ ਦੇਣ ਲਈ, ਉਨ੍ਹਾਂ ਨੂੰ ਆਪ ਆਲੋਚਕ ਜਾਂ ਪੱਤਰਕਾਰ ਬਣਨਾ ਪਿਆ ਹੈ"—ਸੰਤ ਸਿੰਘ ਸੇਖੋਂ

'ਰੂਪ ਰੇਖਾ' ਦੇ ਜੁਲਾਈ 67 ਅੰਕ ਵਿਚ ਕਵੀ ਜਗਤਾਰ ਨੇ ਇਕ ਬੜੇ ਮਹੱਤਵ-ਪੂਰਨ ਵਿਸ਼ੇ ਉਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਪਰ ਆਪਣੇ ਵਿਸ਼ੇਸ਼ ਜਜ਼ਬਾਤੀ ਤੇ ਉਲਾਰ ਸੁਭਾਅ ਦੇ ਕਾਰਨ ਅਤੇ ਕੁਝ ਹੋਰ ਕਾਰਨਾਂ ਕਰ ਕੇ ਉਹ ਜ਼ਿਆਦਾ ਹੀ ਅੰਤਰ-ਮੁਖੀ ਹੋ ਗਿਆ ਹੈ ਤੇ ਪੰਜਾਬੀ ਆਲੋਚਨਾ ਲਈ ਨਵੇਂ ਮਾਪ-ਦੰਡ ਤੇ ਨਵੇਂ ਆਧਾਰਾਂ ਬਾਰੇ ਕੋਈ ਸਾਰਥਕ ਸੁਝਾ ਦੇਣ ਦੀ ਥਾਂ ਉਹ ਸਿਰਫ ਸੇਖੋਂ ਸਾਹਿਬ ਅਤੇ ਸ਼ਿਵ ਕੁਮਾਰ ਉਪਰ ਜ਼ਾਤੀ ਕਿਸਮ ਦਾ ਹਮਲਾ ਕਰਨ ਨਾਲ ਹੀ ਸੰਤੁਸ਼ਟ ਹੋ ਗਿਆ ਹੈ।

ਇਸ ਬਾਰੇ ਕੋਈ ਸੰਦੇਹ ਨਹੀਂ ਕਿ ਹਰ ਯੁਗ ਤੇ ਹਰ ਪੀੜ੍ਹੀ ਦੇ ਸਾਹਿੱਤਕਾਰਾਂ ਦੇ ਨਾਲ ਨਾਲ ਆਲੋਚਕਾਂ ਦੀ ਵੀ ਇਕ ਨਵੀਂ ਪੀੜ੍ਹੀ ਦੀ ਲੋੜ ਹੁੰਦੀ ਹੈ। ਕਿਉਂਕਿ ਹਰ ਸਮੇਂ ਸਾਹਿੱਤ ਵਿਚ ਰੂਪ ਤੇ ਵਸਤੂ ਦੋਹਾਂ ਪਖਾਂ ਤੋਂ ਹੋ ਰਹੇ ਨਵੇਂ ਤਜਰਬਿਆਂ ਦਾ ਯੋਗ ਭਾਂਤ ਮੁਲਾਂਕਣ ਕਰਨ ਲਈ, ਪੁਰਾਣੀ ਪੀੜ੍ਹੀ ਦੇ ਆਲੋਚਕਾਂ ਵਿਚ ਕਈ ਵੇਰ ਲੋੜੀਂਦੀ ਸਮਰੱਥਾ ਜਾਂ ਯੋਗਤਾ ਨਹੀਂ ਹੁੰਦੀ. ਇਸ ਲਈ ਹਰ ਸਮੇਂ ਹੀ ਪੁਰਾਣੀ ਸੋਚ-ਪ੍ਰਣਾਲੀ ਤੇ ਪੁਰਾਣੇ ਮਾਪ-ਦੰਡਾਂ ਦੀ ਵਿਰੋਧਤਾ

ਸਮੇਂ ਦੇ ਪ੍ਰੀਵਰਤਣਸ਼ੀਲ ਸੁਭਾਅ ਦੇ ਅਨੁਕੂਲ ਹੈ। ਅੱਜ ਦੇ ਵਿਸ਼ੇਸ਼ ਸਮਾਜਕ ਪ੍ਰਸੰਗ ਵਿਚ ਜਿਹੜੇ, ਪੁਰਾਣੇ ਲੇਖਕ ਜਾਂ ਆਲੋਚਕ ਬਦਲਣ ਦੀ ਥਾਂ ਪੁਰਾਣੀਆਂ, ਘਸੀਆਂ ਤੇ ਪਰੰਪਰਾਈ ਕਦਰਾਂ ਕੀਮਤਾਂ ਨਾਲ ਚੰਬੜੇ ਹੋਏ ਹਨ, ਉਹਨਾਂ ਦੀ ਵਿਰੋਧਤਾ ਇਕ ਸਿਹਤਮੰਦ ਤੇ ਸਮੇਂ ਅਨੁਕੂਲ ਕਰਤੱਵ ਹੈ, ਪਰ ਇਹ ਵਿਰੋਧਤਾ ਅੰਨ੍ਹੀ ਕਿਸਮ ਦੀ ਤੇ ਹਾਸੋਹੀਣੀ ਨਹੀਂ ਹੋਣੀ ਚਾਹੀਦੀ। ਵਿਰੋਧਤਾ ਕਰਨ ਵਾਲੇ ਲੇਖਕ, ਆਲੋਚਕ ਜਾਂ ਚਿੰਤਕ ਕੋਲ ਪੁਰਾਣੀ ਗੱਲ ਦੀ ਥਾਂ ਕਹਿਣ ਲਈ ਨਵੀਂ ਗੱਲ ਹੋਣੀ ਚਾਹੀਦੀ ਹੈ, ਤੇ ਇਹ ਗੱਲ ਵਧੇਰੇ ਵਿਗਿਆਨਕ, ਠੋਸ ਤੇ ਯੁਗ-ਅਨੁਕੂਲ ਅਵੱਸ਼ ਹੋਵੇ। ਸਿਰਫ ਪੁਰਾਣਿਆਂ ਦੀਆਂ ਪੱਗਾਂ ਉਛਾਲਣ ਲਈ ਵਿਰੋਧਤਾ ਕਰਨੀ ਨਿੰਦਣ-ਯੋਗ ਹੈ। ਜਗਤਾਰ ਦਾ ਨਵੇਂ ਲੇਖਕਾਂ ਨੂੰ ਆਲੋਚਨਾ ਦਾ ਮੋਰਚਾ ਸੰਭਾਲਣ ਲਈ ਵੰਗਾਰਨਾ ਇਕ ਦਲੇਰੀ-ਭਰਿਆ ਕਦਮ ਹੈ, ਪਰ ਆਉ ਵੇਖੀਏ ਕਿ ਪਿਛਲੇ ਪੰਜਾਂ ਸਾਲਾਂ ਵਿਚ ਜਿਹੜੇ ਆਲੋਚਨਾਤਮਕ ਲੇਖ ਜਗਤਾਰ ਨੇ ਲਿਖੇ ਹਨ, ਉਹਨਾਂ ਰਾਹੀਂ ਕਿਸ ਕਿਸਮ ਦੇ ਨਵੇਂ ਸਿਧਾਂਤ, ਮਾਪ ਦੰਡ ਜਾਂ ਆਧਾਰ ਉਹ ਪ੍ਰਚਲਤ ਕਰਨਾ ਚਾਹੁੰਦਾ ਹੈ।

ਪ੍ਰਯੋਗਵਾਦੀਆਂ ਨੇ ਜਿਥੇ ਰਚਨਾਤਮਿਕ ਸਾਹਿੱਤ ਦੇ ਖੇਤਰ ਵਿਚ ਸਿਰਜਣਾ-ਕਰਮ ਨੂੰ ਸਮੇਂ ਦੀ ਵਾਸਤਵਿਕ ਦਸ਼ਾ ਤੋਂ ਦੂਰ ਖੜਨ ਲਈ ਉਪਰਾਲੇ ਕੀਤੇ ਹਨ, ਉਥੇ ਉਨ੍ਹਾਂ ਨੇ ਆਲੋਚਨਾ ਦੇ ਖੇਤਰ ਵਿਚ ਵੀ ਆਪਣੀਆਂ ਨਵੀਆਂ ਫਾਰਮੂਲੇਸ਼ਨਾਂ ਦੇਣ ਦਾ ਯਤਨ ਕੀਤਾ। ਉਹ ਚਾਹੁੰਦੇ ਹਨ ਕਿ ਕਿਸੇ ਰਚਨਾ ਨੂੰ ਸਮੇਂ ਦੇ ਵਿਸ਼ੇਸ਼ ਪ੍ਰਸੰਗ ਵਿਚ ਰੱਖਕੇ ਨਾ ਪਰਖਿਆ ਜਾਵੇ ਤੇ ਲੇਖਕ ਕੋਲੋਂ ਇਹ ਮੰਗ ਨਾ ਕੀਤੀ ਜਾਵੇ ਕਿ ਉਹ ਆਪਣੇ ਸਮੇਂ ਦੇ ਰਾਜਸੀ ਤੇ ਸਮਾਜਿਕ ਵਰਤਾਰੇ ਨੂੰ ਕਲਾਤਮਿਕ ਤੇ ਰਚਨਾਤਮਿਕ ਪੱਧਰ ਉਪਰ ਪੇਸ਼ ਕਰੇ। ਉਹਨਾਂ ਨੇ ਪ੍ਰਗਤਿਵਾਦੀ ਅਲੋਚਨਾਤਮਿਕ ਸਿਧਾਂਤਾਂ ਦੇ ਉਲਟ ਆਪਣੇ ਵਿਸ਼ੇਸ਼ ਕਿਸਮ ਦੇ ਸਿਧਾਂਤਾਂ ਨੂੰ ਆਲੋਚਨਾ ਦੇ ਆਧਾਰ ਵਜੋਂ ਪੇਸ਼ ਕੀਤਾ ਹੈ। ਉਹ ਕਹਿੰਦੇ ਹਨ ਕੋਈ ਹੋਰ ਆਲੋਚਕ ਤੁਹਾਡੀ ਮਹਾਨ ਪ੍ਰਯੋਗਵਾਦੀ ਰਚਨਾ ਨੂੰ ਸਮਝਣ ਦੇ ਸਮਰੱਥ ਨਹੀਂ ਤੇ ਇਸ ਲਈ ਹਰ ਲੇਖਕ ਨਾਲ ਨਾਲ ਆਲੋਚਕ ਵੀ ਜ਼ਰੂਰ ਹੋਵੇ ਤੇ ਉਹ ਸਮੇਂ ਸਮੇਂ ਲਿਖੀਆਂ ਆਪਣੀਆਂ 'ਮਹਾਨ' ਰਚਨਾਵਾਂ ਦੀ ਵਿਆਖਿਆ ਤੇ ਪ੍ਰਸੰਸਾ ਕਰਕੈ ਵਿਚਾਰੇ ਸਾਧਾਰਨ ਪਾਠਕਾਂ ਤੇ ਮੂੜ੍ਹ ਲੇਖਕਾਂ ਨੂੰ ਦੱਸੇ ਕਿ "ਵੇਖੋ, ਪਾਠਕੋ ਮੈਂ ਕਿੰਨੀ ਮਹਾਨ ਰਚਨਾ ਰਚੀ ਹੈ।"

ਜਗਤਾਰ ਨੇ ਇਸ ਨਵੇਂ ਆਲੋਚਨਾਤਮਿਕ ਆਧਾਰ ਦਾ ਉਦਘਾਟਨ ਆਪਣੀ ਕਾਵਿ-ਪੁਸਤਕ "ਦੁਧ-ਪਥਰੀ" ਦੀ ਭੂਮਿਕਾ ਆਪਣੇ ਹੱਥੀਂ ਲਿਖਕੇ ਕੀਤਾ ਜਿਸ ਵਿਚ ਉਸ ਨੇ ਆਪਣੀ ਸ਼ਖਸੀਅਤ ਦੀ ਪ੍ਰਸੰਸਾ ਦੇ ਨਾਲ ਨਾਲ ਆਪਣੀ ਕਵਿਤਾ ਦੀ ਵੀ ਖੁਲ੍ਹੇ ਹੱਥੀਂ ਪ੍ਰਸੰਸਾ ਕੀਤੀ।

ਪਹਿਲਾਂ ਵੇਖੋ ਆਪਣੇ ਵਿਅਕਤਿਤਵ ਬਾਰੇ ਰਾਏ, "...ਤਿਖੇ ਤਿਖੇ ਨਕਸ਼, ਸ਼ਰਬਤੀ ਅੱਖਾਂ, ਜਿਨ੍ਹਾਂ ਵਿਚ ਗਮ-ਜਲ ਵਿਚ ਬੇ-ਪ੍ਰਵਾਹੀ ਦੇ ਕੰਵਲ ਮੁਸਕਾਂਦੇ ਹਨ...ਗਮਾਂ ਵਿਚ ਮੁਸਕਰਾਂਦਾ ਮੂੰਹ...ਤੇ ਇਹ ਫਲਸਫਾ ਕਿ ਸੁਹਣਾ ਲਿਖਣ ਵਾਲਿਆਂ ਦਾ ਦਿਲ ਵੀ ਡਾਢਾ ਸੁਹਣਾ ਹੁੰਦਾ ਹੈ, ਉਸ ਤੇ ਪੂਰਾ ਢੁਕਦਾ ਹੈ...ਬੜਾ ਮਿਲਾਪੜਾ, ਗੰਭੀਰ, ਸੂਝਵਾਨ, ਤੇ ਚੰਗਾ ਚੰਗਾ ਲਗਦਾ ਹੈ। ...ਉਸਦੇ ਮਨ ਵਿਚ ਦੁਚਿਤੀਆਂ ਉਕਾ ਹੀ ਨਹੀਂ। ਉਸ ਦਾ ਇਰਾਦਾ ਬੜਾ ਮਜ਼ਬੂਤ ਤੇ ਹਾਜ਼ਮਾ

ਬੜਾ ਬਲਵਾਨ ਹੈ (ਸ਼ਾਇਦ ਚੂਰਨ ਖਾ ਖਾ ਕੇ)''

ਤੇ ਇਸ ਤੋਂ ਅੱਗੇ ਪੜ੍ਹੋ ਕਵੀ ਦੀ ਆਪਣੀ ਕਵਿਤਾ ਬਾਰੇ ਆਪਣੇ ਹੱਥੀਂ ਲਿਖੀ ਆਲੋਚਨਾ :

''....ਉਸ ਦੀ ਕਵਿਤਾ ਵਿਚ ਏਸ ਲਈ ਵਿਯੋਗ ਪੀੜਾ ਦੀ ਤੀਬਰ ਅਨਭੂਤੀ, ਜਜ਼ਬੇ ਦੀ ਬਹੁਲਤਾ, ਮਨੋਵੇਦਨਾ ਤੇ ਕਲਾ ਦਾ ਕਮਾਲ (!) ਹੈ...ਉਸ ਦੀ ਕਵਿਤਾ ਦੀ ਨੁਹਾਰ ਏਨੀ ਵੱਖਰੀ ਏ ਕਿ ਉਸ ਦਾ ਆਪਣਾ ਅਛੂਹ ਤੇ ਵਿਸ਼ੇਸ਼ ਰੰਗ ਹੈ। ਏਸ ਤਰ੍ਹਾਂ ਦੀ ਕਵਿਤਾ ਪਹਿਲਾਂ ਪੰਜਾਬੀ ਸਾਹਿੱਤ ਵਿਚ ਘੱਟ ਹੀ ਸੀ (ਨਾ ਹੀ ਅੱਗੇ ਨੂੰ ਸਦੀਆਂ ਤਕ ਹੋਣੀ ਹੈ) ਇਹ ਪ੍ਰਯੋਗ ਹੀ ਪੰਜਾਬੀ ਲਈ ਏਨੇ ਨਵੇਂ ਨਹੀਂ, ਸਗੋਂ ਬਾਵਾ ਬਲਵੰਤ ਤੇ ਸਫੀਰ ਵਾਂਗ ਉਸ ਨੇ ਵਿਸ਼ੇ ਵੀ ਬੜੇ ਅਨੋਖੇ ਤੇ ਅਛੂਹ ਅਪਣਾਏ ਹਨ।''

ਅੰਤ ਤੇ ਕਵੀ ਨੇ, ਪਾਠਕਾਂ ਦੀ ਸੌਖ ਲਈ, ਆਪਣੀ ਕਵਿਤਾ ਦੀਆਂ ਵਿਸ਼ੇਸ਼ਤਾਈਆਂ ਦੀ ਸੰਖੇਪ ਰੂਪ ਵਿਚ, ਗਿਣਤੀ ਵੀ ਕਰ ਦਿਤੀ ਹੈ।

ਲਿਖਿਆ ਹੈ ''ਉਸ ਦੀ ਕਲਾ ਦੇ ਮੂਲ ਲੱਛਣ ਹਨ, ਵਿਅੰਗ, ਸਪਸ਼ਟਤਾ, ਨਵੀਨਤਾ, ਕਲਾਮਈ ਪ੍ਰਗਟਾ ਢੰਗ ਤੇ ਉਸ ਦੀ ਆਪਣੀਆਂ ਸਿਰਜੀਆਂ ਤਸ਼ਬੀਹਾਂ, ਅਚੇਤ ਤੇ ਸੁਚੇਤ ਮਨ ਦੀਆਂ ਸਥਿਤੀਆਂ ਦੀ ਤਸਵੀਰ ਤੇ ਮਨੋਵਿਗਿਆਨ।''

ਏਨੀ ਫੂਕ ਛੱਕਣ ਤੇ ਵੀ ਕਵੀ ਅੰਤ ਤੇ ਪਾਠਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਦੀ ਕੋਸ਼ਿਸ਼ ਕਰਦਾ ਲਿਖਦਾ ਹੈ ''ਉਹ ਖੁਦੀ ਨਹੀਂ ਛੱਡ ਸਕਦਾ। ਉਹ ਫੋਕੀ ਵਾਹ ਵਾਹ ਪਿਛੇ ਨਹੀਂ ਭਜਦਾ।''

ਠੀਕ ਹੈ ਜਿਹੜਾ ਆਪਣੀ ਵਾਹ ਵਾਹ ਆਪ ਹੀ ਕਰ ਸਕਦਾ ਹੋਵੇ, ਉਸ ਨੂੰ ਕਿਸੇ ਹੋਰਸ ਦੇ ਮਗਰ ਭੱਜਣ ਦੀ ਜ਼ਰੂਰਤ ਵੀ ਕੀ ਹੈ।

ਭੂਮਿਕਾ ਖਤਮ ਕਰਦਿਆਂ ਅੰਤ ਤੇ ਲਿਖਿਆ ਹੈ, ''...ਉਸ ਦੇ ਜੀਵਨ ਦੀਆਂ ਝਲ-ਕੀਆਂ ਵਿਖਾਉਣ ਪਿਛੋਂ ਮੈਂ ਉਸ ਦੀ ਕਵਿਤਾ ਬਾਰੇ ਕੁਝ ਨਹੀਂ ਕਹਾਂਗਾ। ਕਿਉਂਕਿ ਇਹ ਕੰਮ ਪਾਠਕਾਂ ਦਾ ਹੈ।''

ਅਰਥ ਇਹ ਕਿ ਇਹ ਤਾਂ ਸਿਰਫ ''ਜੀਵਨ-ਝਲਕੀਆਂ'' ਹੀ ਹਨ। ਕਵਿਤਾ ਦੀ ਪ੍ਰਸੰਸਾ ਨਹੀਂ (ਮੈਂ ਲੇਖ ਦੇ ਲੰਮੇ ਹੋ ਜਾਣ ਦੇ ਡਰ ਤੋਂ ਸਿਰਫ ਕੁਝ ਟੂਕਾਂ ਹੀ ਦਿਤੀਆਂ ਹਨ–ਵਧੇਰੇ ਵਿਸਥਾਰ ਨਾਲ ਇਹ ''ਜੀਵਨ–ਝਲਕੀਆਂ'' ਪੜ੍ਹਨ ਲਈ ਪਾਠਕ ਆਪ ਉਪਰਾਲਾ ਕਰਨ) ਜੇ ਪੰਜਾਬੀ ਦਾ ਹਰ ਲੇਖਕ ਹੀ ਇਸ ਤਰ੍ਹਾਂ ਦੀਆਂ ਜੀਵਨ–ਝਲਕੀਆਂ ਆਪਣੀਆਂ ਪੁਸਤਕਾਂ ਦੀਆਂ ਭੂਮਿਕਾਵਾਂ ਵਿਚ ਵਿਖਾ ਦਿਆ ਕਰੇ ਤਾਂ ਪਾਠਕਾਂ ਨੂੰ ਆਲੋਚਕਾਂ ਦੀ ਆਲੋਚਨਾ ਪੜ੍ਹਨ ਦੀ ਸਿਰ–ਦਰਦੀ ਤੋਂ ਵੀ ਛੁਟਕਾਰਾ ਮਿਲ ਜਾਵੇ ਅਤੇ ਲੇਖਕ ਜ਼ੀ ਬਹੁਤੀ ਉਡੀਕ ਕਰਨ ਦੀ ਥਾਂ ''ਰਾਤੋ-ਰਾਤ'' ਮਹਾਨ ਬਣ ਜਾਇਆ ਕਰਨ।

ਆਲੋਚਨਾ ਦਾ ਦੂਜਾ ਆਧਾਰ ਜਿਹੜਾ ਪ੍ਰਯੋਗਵਾਦੀਆਂ ਨੇ ਪ੍ਰਚਲਤ ਕੀਤਾ, ਉਹ ਉਪਰਲੇ ਆਧਾਰ ਨਾਲੋਂ ਥੋੜਾ ਹੀ ਭਿੰਨ ਹੈ। ਇਸਦੇ ਅਨੁਸਾਰ ਕਵੀ ਜਾਂ ਲੇਖਕ ਆਪਣੇ ਮੂੰਹੋਂ ਹੀ ਮੀਆਂ ਮਿਠੂ ਨਹੀਂ ਬਣਦਾ। ਇਹ ਕੰਮ ਉਸ ਦਾ ਕੋਈ ਹੋਰ ਦੋਸਤ ਕਰਦਾ ਹੈ। ਤੇ ਇਹਨਾਂ

ਦੋਸਤ-ਆਲੋਚਕਾਂ ਦੀ ਸੂਚੀ ਵੀ ਹਰ ਰੁੱਤੇ ਬਦਲਦੀ ਰਹਿੰਦੀ ਹੈ । ਉਹ ਕਹਿੰਦੇ ਹਨ ਕਿ ਸਾਡੀ ਕਵਿਤਾ ਤੇ ਹੋਰ ਲਿਖਤਾਂ ਏਨੀਆਂ ਮਹਾਨ ਹਨ ਕਿ ਇਹਨਾਂ ਨੂੰ ਵਿਰੋਧੀ ਜਾਂ "ਪੁਰਾਣਾ" ਆਲੋਚਕ ਸਮਝ ਹੀ ਨਹੀਂ ਸਕਦਾ । ਇਹਨੂੰ ਸਾਡਾ ਕੋਈ "ਦੋਸਤ-ਆਲੋਚਕ" ਹੀ ਸਮਝਕੇ ਦੂਜੇ "ਮੂੜ੍ਹ ਲੇਖਕਾਂ ਤੇ ਬੇਵਕੂਫ ਪਾਠਕਾਂ" ਨੂੰ ਸਮਝਾ ਸਕਦਾ ਹੈ ।

ਪ੍ਰਯੋਗਵਾਦੀਆਂ ਦੇ ਟੋਲੇ ਦੇ "ਸਰਦਾਰ" ਨਾਲ ਜਗਤਾਰ ਨੇ ਉਦੋਂ ਸਬੰਧ ਜੋੜੇ, ਜਦੋਂ ਰਵੀ, ਕਮਲ ਤੇ ਹਸਰਤ, "ਸਥਾਪਤ" ਹੋਣ ਪਿਛੋਂ ਇਸ ਲਹਿਰ ਨੂੰ ਬੇਲੋੜੀ ਕਹਿ ਕੇ ਇਸ ਨਾਲੋਂ ਆਪਣਾ ਨਾਤਾ ਤੋੜਨ ਦਾ "ਐਲਾਨ" ਕਰ ਚੁਕੇ ਸਨ । ਜਿਵੇਂ ਕੋਈ ਪਿਛੇਂ ਰਹਿਆ, ਅੱਗੇ ਜਾ ਚੁਕਿਆਂ ਤੋਂ ਹੋਰ ਅਗਾਂਹ ਜਾਣ ਲਈ ਜ਼ਰਾ ਜ਼ਿਆਦਾ ਹੀ ਹੱਥ ਪੈਰ ਮਾਰਦਾ ਹੈ, ਏਸੇ ਤਰ੍ਹਾਂ ਜਗਤਾਰ ਨੂੰ ਵੀ ਅਚਾਨਕ ਹੀ ਪਤਾ ਲਗਾ ਕਿ "ਆਧੁਨਿਕ" ਬਣਨ ਲਈ ਸੌਖਾ ਤਰੀਕਾ ਡਾ: ਆਹਲੂਵਾਲੀਏ ਦੀ ਕਵਿਤਾ ਦੀ ਪ੍ਰਸੰਸਾ ਕਰਨਾ ਹੀ ਹੈ ।

ਸੋ ਅਪ੍ਰੈਲ 1965 ਦੇ 'ਪੰਜ ਦਰਿਆ' ਵਿਚ ਆਪਣੇ ਟੋਲੇ ਦੇ ਚਾਰ ਪੰਜ ਕਵੀਆਂ ਨੂੰ ਛਡ ਕੇ ਬਾਕੀ ਸਭ ਦੀ ਨਿੰਦਿਆ ਕਰਦੇ ਹੋਏ ਉਸ ਲਿਖਿਆ ਹੈ :

"ਜਸਬੀਰ ਸਿੰਘ ਆਹਲੂਵਾਲੀਆ ਦੀਆਂ 1964 ਵਿਚ ਛਪੀਆਂ ਕਵਿਤਾਵਾਂ ਨੇ ਉਸ ਦੀ ਕਾਵਿ-ਰਚਨਾ ਵਿਚ ਇਕ ਵਿਸ਼ੇਸ਼ ਪ੍ਰੀਵਰਤਣ ਲਿਆਂਦਾ ਹੈ । ਉਸ ਦੀਆਂ ਪਹਿਲੀਆਂ ਕਵਿਤਾਵਾਂ ਵਿਚ ਰੋਮਾਂਟਿਕ ਅਭਿਵਿਅਕਤੀ ਵਿਦਮਾਨ ਸੀ, ਪਰੰਤੂ ਇਸ ਵਰ੍ਹੇ ਛਪੀਆਂ ਕਵਿਤਾਵਾਂ ਤੋਂ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਆਹਲੂਵਾਲੀਏ ਨੇ ਆਧੁਨਿਕ ਚਿੰਤਨ ਦੇ ਨਾਲ ਆਧੁਨਿਕ ਰੂਪ-ਵਿਧਾਨ ਅਪਨਾਉਣ ਵਿਚ ਵੀ ਵਿਸ਼ੇਸ਼ ਪ੍ਰਾਪਤੀ ਕੀਤੀ ਹੈ । ਪ੍ਰਯੋਗਵਾਦੀ ਧਾਰਾ ਦੇ ਕਵੀਆਂ ਵਿਚੋਂ ਕੇਵਲ ਆਹਲੂਵਾਲੀਏ ਦੇ ਪ੍ਰਯਤਨ ਹੀ ਇਸ ਪਖੋਂ ਸਫਲ ਹੋ ਸਕੇ ਹਨ ।

(ਪੰਜ ਦਰਿਆ, ਪੰਨਾ 113)

ਜਗਤਾਰ ਨੇ ਇਹ ਨਹੀਂ ਦਸਿਆ ਕਿ ਆਹਲੂਵਾਲੀਏ ਦੇ ਇਸ ਆਧੁਨਿਕ ਚਿੰਤਨ ਦਾ ਦਾਰਸ਼ਨਿਕ ਆਧਾਰ ਕੀ ਹੈ । (ਪਰ ਡਾ: ਆਹਲੂਵਾਲੀਏ ਨੇ ਇਕ ਪੇਪਰ ਵਿਚ ਲਿਖਿਆ ਹੈ ਕਿ ਉਹ ਨਹਿਰੂਵਾਦੀ ਸੋਸ਼ਲਿਜ਼ਮ ਦਾ ਹਾਮੀ ਹੈ।)

ਇਸ ਰਾਏ ਦੇ ਪ੍ਰਗਟਾਉਣ ਤੋਂ ਪੂਰਾ ਇਕ ਸਾਲ ਪਹਿਲਾਂ ਅਪਰੈਲ 1964 ਦੇ 'ਸੰਕੇਤ' ਦੇ ਕਵਿਤਾ ਅੰਕ ਵਿਚ ਪੰਜਾਬੀ ਕਵਿਤਾ ਬਾਰੇ ਲਿਖਦੇ ਹੋਏ ਜਗਤਾਰ ਨੇ ਆਹਲੂਵਾਲੀਏ ਦੀ ਕਵਿਤਾ ਦੀ ਨਿੰਦਿਆ ਕਰਦੇ ਹੋਏ ਲਿਖਿਆ ਸੀ।

"—ਦਿਮਾਗ ਵਿਚ ਚੱਕਰ ਲਾ ਰਹੇ ਘਿਨਾਉਣੇ ਖਿਆਲਾਂ ਨੂੰ ਕਵਿਤਾਵਾਂ ਰਾਹੀਂ ਉਜਾਗਰ ਕਰਨਾ ਕਲਾ ਨੂੰ ਦਾਗੀ ਬਣਾਉਣਾ ਹੈ । ਇਸ ਤਰ੍ਹਾਂ ਦੀ ਮਾਰੂ ਰੁਚੀ ਦੀ ਉਦਾਹਰਣ ਇਕ ਪ੍ਰਯੋਗਵਾਦੀ ਕਵੀ ਦੀ ਰਚਨਾ ਵਿਚੋਂ ਵੇਖੀ ਜਾ ਸਕਦੀ ਹੈ ।"

"ਘੰਟਾ ਘਰ ਦਾ ਚੋਕ ਪੁਰਾਣਾ
ਰਾਤ ਦਿਨੇ ਹੈ ਵਗਦਾ ਰਹਿੰਦਾ
ਇਕ ਲਾਹੌਰੀ ਫੋੜੇ ਵਾਂਗੂ ।

ਔਹ ਦੇਖੋ ਆਨੰਦ ਹੈ ਆਇਆ
ਸੁਪਨੇ ਸਿਲ੍ਹੇ ਨਾਲ ਲਿਆਇਆ।
ਜਿਵੇਂ ਕਿਸੇ ਬੀਮਾਰ ਦੀ ਉਲਟੀ
ਕੁੱਤਾ ਜਿਸ ਨੂੰ ਚੱਟ ਰਿਹਾ ਹੈ।

ਸੌ ਚਿੜੀ ਦੀ ਬਾਤ ਅਧੂਰੀ,
ਜਿਵੇਂ ਕਿ ਮੱਝ ਨੂੰ ਜੇਰ ਪਵੇ ਨਾਂ।"

"—ਇਹ ਉਸ ਕਵੀ ਦੀ ਕਵਿਤਾ ਹੈ ਜੋ ਪ੍ਰਯੋਗਵਾਦੀ ਲਹਿਰ ਦਾ ਆਗੂ ਹੈ ਜਿਸ ਦੇ ਭਟਕੇ ਮਨ ਨੂੰ ਕਿਤੇ ਠਹੁਰ ਨਹੀਂ। ਅਜੇਹੇ ਕਵੀਆਂ ਦਾ ਜ਼ਿੰਦਗੀ ਪ੍ਰਤੀ ਸਵਸਥ ਦ੍ਰਿਸ਼ਟੀਕੋਣ ਹੋ ਹੀ ਕੀ ਸਕਦਾ ਹੈ ? ਇਸ ਪ੍ਰਕਾਰ ਦੀ ਕਵਿਤਾ ਜ਼ਿਹਨੀ-ਅੱਯਾਸ਼ੀ ਤੋਂ ਵਧ ਕੁਝ ਵੀ ਨਹੀਂ।"

('ਸੰਕੇਤ' ਪੰਨਾ 60)

ਜਗਤਾਰ ਨੇ ਨਿੰਦਿਆ ਛੱਡ ਕੇ ਆਹਲੂਵਾਲੀਏ ਦੀ ਪ੍ਰਸੰਸਾ ਕਿਉਂ ਕੀਤੀ—ਇਹ ਸਮਝਣਾ ਕੋਈ ਕਠਨ ਗੱਲ ਨਹੀਂ।

ਪੰਜਾਬੀ ਆਲੋਚਨਾ ਦੀਆਂ ਊਣਤਾਈਆਂ ਬਾਰੇ ਲਿਖਦਾ ਜਗਤਾਰ 'ਰੂਪ ਰੇਖਾ' ਦੇ ਜੁਲਾਈ 1967 ਦੇ ਅੰਕ ਵਿਚ ਲਿਖਦਾ ਹੈ :

"ਮੈਂ ਇਕ ਅਜੇਹੇ ਆਲੋਚਕ ਨੂੰ ਜਾਣਦਾ ਹਾਂ, ਜਿਸ ਨੇ ਨਾਨਕ ਸਿੰਘ ਦੀ ਅਣਛਪੀ ਕਹਾਣੀਆਂ ਦੀ ਕਿਤਾਬ ਬਾਰੇ ਆਲੋਚਨਾ ਕਰ ਦਿਤੀ ਸੀ।"

ਜਗਤਾਰ ਨੇ ਉਸ ਆਲੋਚਕ ਦਾ ਨਾਂ ਨਹੀਂ ਦਸਿਆ। ਪਰ ਉਸ ਨੇ ਆਪ ਆਪਣੇ ਮਿੱਤਰ ਕਵੀ ਜਗਜੀਤ ਬਰਾੜ ਦੇ ਇਕ ਅਣਛਪੇ ਨਾਵਲ "ਧੁਪ ਦਰਿਆ ਦੀ ਦੋਸਤੀ" ਬਾਰੇ ਪ੍ਰਸ਼ੰਸਾ ਕਰਦੇ ਹੋਏ ਮਈ 67 ਦੇ 'ਪ੍ਰੀਤਮ' ਵਿਚ ਲਿਖਿਆ ਹੈ :

"—ਮੈਂ ਸੋਚ ਰਿਹਾ ਹਾਂ ਕਿ ਪੰਜਾਬੀ ਵਿਚ ਭਾਵੁਕਤਾ ਤੋਂ ਵਿਮੁਕਤ ਤੇ ਯੁਗ ਬੋਧ ਦਾ ਇਹ ਪਹਿਲਾ ਨਾਵਲ ਹੋਏਗਾ। ਪੰਜਾਬੀ ਦਾ ਕੋਈ ਵੀ ਨਾਵਲਕਾਰ ਅਜੇ ਪੂਰਨ ਤੌਰ ਤੇ ਭਾਵੁਕਤਾ ਤੋਂ ਵਿਮੁਕਤ ਨਹੀਂ ਹੋ ਸਕਿਆ। ਪਰ ਇਹ ਨਾਵਲ ਕਲਾ ਦਾ ਵਧੀਆ ਨਮੂਨਾ ਹੋਵੇਗਾ। ਫੇਰ ਇਕ ਸਹਿਮ ਮੇਰੇ ਜ਼ਿਹਨ ਵਿਚ ਜਨਮ ਲੈਂਦਾ ਹੈ। ਇਸ ਨਾਵਲ ਨਾਲ ਵੀ ਪੰਜਾਬੀ ਅਲੋਚਕਾਂ ਨੇ ਚੰਗਾ ਸਲੂਕ ਨਹੀਂ ਕਰਨਾ। (ਜਿਵੇਂ ਉਸਦੀ ਕਵਿਤਾ ਨਾਲ ਉਸ ਦੇ ਮਾਪ ਅਨੁਸਾਰ ਅਜੇ ਤਕ ਚੰਗਾ ਸਲੂਕ ਨਹੀਂ ਹੋਇਆ) ਕਾਰਨ ਇਸ ਦੀ ਚੰਗਿਆਈ ਅਤੇ ਪੰਜਾਬੀ ਆਲੋਚਕਾਂ ਦੀ ਨਾ-ਸਮਝੀ ਹੀ ਹੈ।"

ਜਗਤਾਰ ਸਾਹਿਬ ਕੁਝ ਅੰਤਰਜਾਮੀ ਵੀ ਜਾਪਦੇ ਹਨ। (ਕਵੀ ਪੈਗੰਬਰ ਹੁੰਦਾ ਹੈ) ਉਹਨਾਂ ਨੂੰ ਨਾਵਲ ਦੇ ਛਪਣ ਤੋਂ ਪਹਿਲਾਂ ਹੀ ਪਤਾ ਹੈ ਕਿ ਪੰਜਾਬੀ ਦੇ "ਨਾ-ਸਮਝ ਆਲੋਚਕਾਂ" ਨੇ ਇਸ "ਮਹਾਨ" ਨਾਵਲ ਦੀ ਯੋਗ ਕਦਰ ਨਹੀਂ ਕਰਨੀ।

ਜਿਵੇਂ ਕਿ ਦੁੱਧ-ਪਥਰੀ ਦੀ ਭੂਮਿਕਾ ਵਿਚ ਉਸ ਨੇ ਮੰਨਿਆ ਹੈ ਕਿ ਉਹ ਇਕ ਜਜ਼ਬਾਤੀ ਕਵੀ ਹੈ। ਜਜ਼ਬਾਤੀ ਕਵੀ ਬੁਧੀ ਦੇ ਅਧੀਨ ਨਹੀਂ, ਜਜ਼ਬੇ ਦੀ ਤੋਰ ਤੇ ਜ਼ੋਰ ਦੇ ਅਧੀਨ ਅਮਲ

ਕਰਦਾ ਹੈ । ਏਸੇ ਕਾਰਨ ਹੀ ਉਹ ਕਈ ਵਾਰ "ਅਤਿ-ਆਧੁਨਿਕ" ਬਣਨ ਲਈ ਸੈਕਸ ਬਾਰੇ ਕਈ ਗੈਰ-ਸਿਹਤਮੰਦ ਕਵਿਤਾਵਾਂ ਲਿਖਦਾ ਹੈ ; ਸੇਖੋਂ ਦੀ ਆਲੋਚਨਾ ਦੀਆਂ ਘਾਟਾਂ ਤੇ ਸੀਮਾਵਾਂ ਦੱਸਦੇ ਹੋਏ ਉਹ ਅੰਤ ਤੇ ਇਕ ਸਾਹਿੱਤਕ ਲਤੀਫਾ ਵੀ ਛੱਡਦਾ ਹੈ । ਇਹ ਲਤੀਫ਼ਾ ਏਨਾ 'ਗਰੇਟ' ਹੈ ਕਿ ਉਸ ਨੇ 'ਪ੍ਰੀਤਮ' ਦੇ ਮਈ 67 ਦੇ ਪਰਚੇ ਵਿਚ ਵੀ ਲਿਖਿਆ ਸੀ। ਇਸ ਵਿਚ ਉਹ ਦੱਸਦਾ ਹੈ ਕਿ ਇਸਤਰੀ ਸੇਖੋਂ ਦੀ ਕੁਝ ਜ਼ਿਆਦਾ ਹੀ ਕਮਜ਼ੋਰੀ ਹੈ ਤੇ ਸੇਖੋਂ ਦੀ ਰਾਏ ਇਸਤਰੀ-ਲੇਖਕਾਂ ਬਾਰੇ ਸੰਤੁਲਿਤ ਨਹੀਂ ।

ਸੇਖੋਂ ਨੂੰ ਮੈਂ ਪੰਜਾਬੀ ਦਾ ਇਕੋ ਇਕ ਵਿਗਿਆਨਕ ਤੇ ਪ੍ਰਗਤਿਵਾਦੀ ਆਲੋਚਕ ਮੰਨਦਾ ਹਾਂ। ਪੰਜਾਬੀ ਦੇ ਪੁਰਾਤਨ ਤੇ ਨਵੀਨ ਸਾਹਿੱਤ ਬਾਰੇ ਉਸ ਦੀ ਕੀਤੀ ਸਮੀਖਿਆ, ਨਵੀਂ ਕਿਸਮ ਦੀ ਸਮੀਖਿਆ ਦਾ ਆਰੰਭ ਹੈ ।ਪੁਰਾਣੇ ਕਵੀਆਂ ਦੀਆਂ ਰਚਨਾਵਾਂ ਦਾ ਜੋ ਮੁਲਾਂਕਣ, ਉਨ੍ਹਾਂ ਦੇ ਵਿਸ਼ੇਸ਼ ਪ੍ਰਸੰਗ ਨੂੰ ਸਾਹਮਣੇ ਰਖਕੇ, ਉਸ ਨੇ ਕੀਤਾ ਹੈ, ਉਹ ਹੋਰ ਕੋਈ ਏਨੀ ਯੋਗਤਾ ਨਾਲ ਨਹੀਂ ਕਰ ਸਕਿਆ । "ਪੰਜਾਬੀ ਕਾਵਿ-ਸ਼ਰੋਮਣੀ", "ਸਾਹਿਤਅਰਥ"ਤੇ ਉਸਦੇ ਮਾਸਕ ਪੱਤਰਾਂਵਿਚ ਛਪੇ ਦਰਜਨਾਂ ਲੇਖ ਇਸ ਕਥਨ ਦੀ ਹਾਮੀ ਭਰਦੇ ਹਨ । ਉਸ ਦੀ ਦੇਣ, ਸਿਰਫ ਆਲੋਚਨਾ ਦੇ ਖੇਤਰ ਵਿਚ ਹੀ ਏਨੀ ਵਿਆਪਕ ਤੇ ਪ੍ਰਭਾਵਸ਼ਾਲੀ ਹੈ ਕਿ ਪੰਜਾਬੀ ਸਾਹਿੱਤ ਵਿਚ ਸਭ ਤੋਂ ਵਡਾ ਮਾਰਕਸਵਾਦ ਦਾ ਵਿਰੋਧੀ ਡਾ:-ਆਹਲੂਵਾਲੀਆ ਵੀ ਇਸ ਤੋਂ ਇਨਕਾਰੀ ਨਹੀਂ । ਏਸੇ ਕਾਰਨ ਉਹ ਸਮਝਦਾ ਹੈ ਕਿ ਜੇ ਪ੍ਰਗਤਿਵਾਦੀ ਸਾਹਿੱਤ ਨੂੰ ਜੜ੍ਹਾਂ ਤੋਂ ਪੁਟਣਾ ਹੈ ਤਾਂ ਸੇਖੋਂ ਦੀਆਂ ਆਲੋਚਨਾ ਦੇ ਖੇਤਰ ਵਿਚ ਕੀਤੀਆਂ ਪ੍ਰਾਪਤੀਆਂ ਨੂੰ ਵੀ ਨਿੰਦਣਾ ਜ਼ਰੂਰੀ ਹੈ। ਤੇ ਏਸੇ ਕਾਰਨ ਉਹ ਮਾਰਕਸ-ਵਾਦੀ ਸ਼ਬਦਾਵਲੀ ਦੀ ਧੂੜ ਖਿਲਾਰ ਕੇ 'ਪੰਜ-ਦਰਿਆ' ਦੇ ਕਾਲਮ ਕਾਲੇ ਕਰਦਾ ਰਹਿੰਦਾ ਹੈ ।

ਸੇਖੋਂ ਆਪਣੀ ਪੱਧਰ ਤੋਂ ਥੱਲੇ ਕਿਤੇ ਕਿਤੇ ਹੀ ਡਿੱਗਾ ਹੈ । ਤੇ ਉਹ ਇਸਤਰੀ-ਲੇਖਕਾਂ ਪ੍ਰਭਜੋਤ, ਅੰਮ੍ਰਿਤਾ ਪ੍ਰੀਤਮ ਆਦਿ ਬਾਰੇ ਹੀ ਉਲਾਰ ਨਹੀਂ ਹੋਇਆ, ਕਿਤੇ ਕਿਤੇ ਮਨੁੱਖ-ਲੇਖਕਾਂ ਬਾਰੇ ਵੀ ਉਲਾਰ ਹੋਇਆ ਹੈ । ਜਦੋਂ ਸੇਖੋਂ ਰਵੀ ਨੂੰ "ਬਿੰਦੂ" ਤੇ "ਮੌਨ-ਹਾਦਸੇ" ਪੁਸਤਕਾਂ ਦੇ ਆਧਾਰ ਤੇ ਪ੍ਰਗਤਿਵਾਦੀ ਕਵੀ ਕਹਿੰਦਾ ਹੈ ਅਤੇ ਸੁਰਜੀਤ ਸੇਠੀ ਦੇ ਨਾਵਲ "ਇਕ ਖਾਲੀ ਪਿਆਲਾ" ਨੂੰ ਮਹੱਤਵ-ਪੂਰਨ ਪ੍ਰਾਪਤੀ ਕਹਿੰਦਾ ਹੈ ਤਾਂ ਉਸ ਦੀ ਰਾਏ ਨਾਲ ਸਹਿਮਤ ਹੋਣਾ ਸੰਭਵ ਨਹੀਂ ।

ਇਸਤਰੀ ਜੇ ਆਦਮੀ ਦੀ ਕਮਜ਼ੋਰੀ ਹੈ ਤਾਂ ਆਦਮੀ ਵੀ ਇਸਤਰੀ ਦੀ ਕਮਜ਼ੋਰੀ ਹੈ । ਪਰ ਇਸ "ਕਮਜ਼ੋਰੀ" ਕਾਰਨ ਸੇਖੋਂ ਦੀ ਨਿੰਦਿਆ ਕਰਨ ਵਾਲਾ ਕਵੀ–ਆਲੋਚਕ ਜਗਤਾਰ ਰੂਪ-ਰੇਖਾ ਦੇ ਏਸੇ ਪਰਚੇ ਵਿਚ ਏਸੇ "ਕਮਜ਼ੋਰੀ" ਦਾ ਆਪ ਵੀ ਇਕਬਾਲ ਕਰਦਾ ਹੈ :

ਮੇਰੇ ਲਈ ਫਿਰ
ਖ਼ੂਬਸੂਰਤ ਕੁੜੀ ਦਾ ਨੰਗਾ ਬਦਨ,
ਬੰਦ ਕਮਰੇ ਵਿਚ ਬਣ ਜਾਏ ਖ਼ੁਦਾ ।

ਜਿਸਮ ਦੀ ਲੱਜ਼ਤ
ਗੁਲਾਈਆਂ

ਨਿਘ ਦੀ ਗੱਲ ਛੱਡ ਕੇ
ਰੂਹ ਦੇ ਜੋ ਪਿਆਰ ਦੀ ਗੱਲ ਛੇੜਦਾ
ਉਹ ਨਿਪੁੰਸਕ ਹੈ
ਨਿਰਾਸ਼ਾਵਾਦੀ ਹੈ ।

ਬਾਗ ਅੰਦਰ
ਫੁਲ ਤੋੜਨ ਦੀ ਮਨਾਹੀ ਕਰਨ ਵਾਲਾ
ਤੇ ਇਬਾਰਤ ਲਿਖਣ ਵਾਲਾ
ਦੋਵੇਂ ਹੀ ਨਾਮਰਦ ਨੇ ।

ਇਸੇ ਤਰ੍ਹਾਂ ਹੀ ਆਪਣੇ ਵਿਆਹ ਪਿਛੋਂ ਉਸ ਨੇ ਨਵਾਂ ਅਨੁਭਵ ਪ੍ਰਾਪਤ ਕਰ ਕੇ ਆਪਣੀ ਪਤਨੀ ਬਾਰੇ ਇਕ ਕਵਿਤਾ ਵਿਚ ਲਿਖਿਆ ਸੀ :

ਸਾਨੂੰ 'ਨੇੜ 'ਚ ਇਕ ਦੂਜੇ ਨੂੰ
ਜਾਨਣ ਦੀ ਇਕ ਆਦਤ ਪੈ ਗਈ ।
ਅੰਗ ਅੰਗਾਂ ਦੇ ਵਾਕਫ ਹੋ ਗਏ ।
ਮਗਰ-ਮੱਛ ਵਾਂਗੂ ਮੈਂ ਉਸ ਨੂੰ
ਰਾਤ ਰਾਤ ਵਿਚ
ਕਿੰਨੀ ਵਾਰੀ ਨਿਗਲ ਜਾਂਦਾ ਸਾਂ
ਸੁਬ੍ਹਾ ਸਵੇਰੇ ਪਰ ਜਦ ਉਠਦਾ,
ਬਿਸਤਰ ਸ਼ਿਕਨਾਂ-ਭਰਿਆ ਹੁੰਦਾ,
ਪਰ ਉਹ ਉਵੇਂ ਨਵੀਂ ਨਰੋਈ ।

ਹੁਣ ਕੁਝ ਚਿਰ ਤੋਂ
ਮੈਂ ਪਤਨੀ ਦੇ ਪੇਟ ਵਿਚ ਹਾਂ ।

ਸ਼ੱਕ-ਗ੍ਰਸਿਆ ਸੋਚਣ ਲਗਦਾਂ,
ਮੈਂ ਹੀ ਉਸ ਦੇ ਪੇਟ 'ਚ ਹਾਂ
ਜਾਂ ਹੋਰ ਕੋਈ ਹੈ ? (ਸ਼ਾਇਦ ਕੋਈ ਹੋਰ ਹੀ ਹੋਵੇ)

('ਸੁਰਤਾਲ' ਜੂਨ 66)

ਸ਼ਾਇਦ ਜਗਤਾਰ ਦੇ ਮਨ ਵਿਚ ਸੈਕਸ ਬਾਰੇ ਕੋਈ ਗੁੰਝਲ ਹੈ, ਜਿਹੜੀ ਉਸ ਨੂੰ ਏਨੀਆਂ ਫਾਹਸ਼ ਤੇ ਨੰਗੀਆਂ ਕਵਿਤਾਵਾਂ ਲਿਖਣ ਲਈ ਪ੍ਰੇਰਨਾ ਦਿੰਦੀ ਜਾਂ ਮਜਬੂਰ ਕਰਦੀ ਹੈ ।

ਪਰ ਸਾਹਿੱਤ ਵਿਚ ਅਜੇਹੀਆਂ ਹੀ ਗੈਰ ਸਿਹਤਮੰਦ ਰੁਚੀਆਂ ਦੇ ਵਿਰੁਧ ਉਪ ਨੇ 'ਸੰਕੇਤ'ਦੇ ਅਪਰੈਲ 64 ਦੇ ਅੰਕ ਵਿਚ ਲਿਖਿਆ ਸੀ।

"ਪਰੰਤੂ ਕੁਝ ਕਵੀ ਅਜੇਹੇ ਹਨ, ਜਿਹਨਾਂ ਨੇ ਮਨੋਵਿਸ਼ਲੇਸ਼ਣ ਸਮੇਂ ਕੋੜੀਆਂ ਤੇ ਅਸਵਸਥ ਰੁਚੀਆਂ ਨੂੰ ਅਪਣਾਇਆ ਹੈ ਅਤੇ ਕਰੂਪਤਾ ਲਿਆਂਦੀ ਹੈ। ਦਿਮਾਗ ਵਿਚ ਚਕਰ ਲਾ ਰਹੇ ਘਿਨਾਉਣੇ ਖਿਆਲਾਂ ਨੂੰ ਕਵਿਤਾ ਰਾਹੀਂ ਉਜਾਗਰ ਕਰਨਾ ਕਲਾ ਨੂੰ ਦਾਗੀ ਬਣਾਉਣਾ ਹੈ" (ਪੰਨਾ 60) ਪਰ ਆਪਣੇ ਬਾਰੇ ਸ਼ਾਇਦ ਜਗਤਾਰ ਸੋਚਦਾ ਹੋਵੇਗਾ ਕਿ ਉਹ ਅਜੇਹੀਆਂ ਕਵਿਤਾਵਾਂ ਲਿਖ ਕੇ ਸਾਹਿੱਤ ਨੂੰ "ਦਾਗੀ ਬਣਾਉਣ" ਦੀ ਥਾਂ 'ਪਵਿਤਰ' ਬਣਾ ਰਿਹਾ ਹੈ। ਸਮਾਜਕ ਗੱਲਾਂ ਦੀ ਥਾਂ ਮਾਨਸਿਕ ਬੀਮਾਰੀਆਂ ਨੂੰ ਕਵਿਤਾ ਵਿਚ ਸੁਆਦ ਲੈ ਲੈ ਕੇ ਬਿਆਨ ਕਰਨਾ ਪ੍ਰਯੋਗਵਾਦੀ ਕਵੀਆਂ ਦੀ ਕਲਾ ਦੀ ਇਕ ਵਿਸ਼ੇਸ਼ਤਾਈ ਤੇ "ਮਹਾਨ ਪ੍ਰਾਪਤੀ" ਹੈ।

ਸਮੀਖਿਆ ਦਾ ਤੀਜਾ ਨਵਾਂ ਆਧਾਰ ਜਿਹੜਾ ਇਹ ਕਵੀ ਆਲੋਚਕ ਕਾਇਮ ਕਰਨਾ ਚਾਹੁੰਦੇ ਹਨ, ਉਹ ਵੀ ਅਜੀਬ ਭਾਂਤ ਦਾ ਹੀ ਹੈ। ਉਹਨਾਂ ਦੀਆਂ ਲਿਖਤਾਂ ਅਨੁਸਾਰ, ਜਿਹੜਾ ਉਹਨਾਂ ਦੇ ਜਥੇ ਵਿਚ ਨਹੀਂ, ਉਹ ਘਟੀਆ ਲੇਖਕ ਹੈ ਤੇ ਉਸ ਨੂੰ ਨਿੰਦਿਆ ਦੇ ਵੰਨ ਸਵੰਨੇ ਵਿਸ਼ੇਸ਼ਨਾਂ ਨਾਲ ਸ਼ਸ਼ੋਭਿਤ ਕੀਤਾ ਜਾਂਦਾ ਹੈ।

'ਸੰਕੇਤ' ਦੇ ਅਪਰੈਲ 64 ਦੇ ਅੰਕ ਵਿਚ ਪੰਜਾਬੀ ਕਵਿਤਾ ਬਾਰੇ ਇਕ ਲੇਖ ਵਿਚ ਜਗਤਾਰ ਦੇ ਲਿਖੇ ਅਨੁਸਾਰ "ਡਾ: ਹਰਭਜਨ ਸਿੰਘ ਰੋਮਾਂਟਿਕ ਹੈ, ਸੁਖਬੀਰ ਉਪਭਾਵੁਕ ਹੈ, ਸ਼ਿਵ ਨਕਲਚੀ ਹੈ, ਅਜਾਇਬ ਉਜੱਡ ਚੇਤੰਨਤਾ ਦਾ ਮਾਲਕ ਹੈ, ਮੀਸ਼ਾ ਦਵੰਦ ਦਾ ਸ਼ਿਕਾਰ ਹੈ, ਹਸਰਤ ਫਰਾਡ ਹੈ, ਮੋਹਨਜੀਤ ਰੂਪਕ ਪੱਖੋਂ ਆਧੁਨਿਕ ਕਲਾ ਦਾ ਹਾਣੀ ਨਹੀਂ।"

ਤੁਸੀਂ ਪੁਛੋਗੇ ਕਿ ਚੰਗੇ ਕਵੀ ਕਿਹੜੇ ਹਨ। ਉਹ ਹਨ, ਜਗਤਾਰ, ਰਣਧੀਰ ਚੰਦ, ਜਗਜੀਤ ਬਰਾੜ, ਕਿਰਪਾਲ ਸਾਗਰ ਅਤੇ ਥੋੜਾ ਬਹੁਤਾ ਅੰਬਰਸਰ ਵਾਲਾ ਵਰਿਆਮ ਅਸਰ।

'ਰੂਪ-ਰੇਖਾ' ਦੇ ਇਸੇ ਹੀ ਅੰਕ ਵਿਚ ਸੇਖੋਂ ਨੂੰ ਭੰਡਣ ਲਈ ਉਹ 'ਸਿਰਜਣਾ' ਵਿਚ "ਬੁਧੀ-ਜੀਵੀ ਤੇ ਰਾਜ-ਸੱਤਾ" ਦੇ ਵਿਸ਼ੇ ਉਤੇ ਹੋਈ ਗੋਸ਼ਟੀ ਦਾ ਵੀ ਜ਼ਿਕਰ ਕਰਦਾ ਹੈ। ਕਿਸੇ ਨਾ ਕਿਸੇ ਵਿੰਗੇ ਟੇਢੇ ਤਰੀਕੇ ਨਾਲ, ਉਸ ਨੇ ਫਜ਼ੂਲ ਤੇ ਹਾਸੋਹੀਣੇ ਨੁਕਤੇ ਇਕਠੇ ਕਰ ਕੇ ਸੇਖੋਂ ਨੂੰ ਘਟੀਆ ਆਲੋਚਕ ਸਿਧ ਕਰਨਾ ਹੈ, ਕਿਉਂਕਿ ਸੇਖੋਂ ਨੇ ਅਜੇ ਤਕ ਜਗਤਾਰ ਦੇ ਹਲਕੇ ਗੀਤਾਂ, ਮਹਾਨ ਗ਼ਜ਼ਲਾਂ ਤੇ ਆਧੁਨਿਕ ਕਵਿਤਾਵਾਂ ਦਾ ਕੋਈ ਨੋਟਿਸ ਹੀ ਨਹੀਂ ਲਿਆ।

ਬੁਧੀਜੀਵੀ ਰਾਜ ਸੱਤਾ ਵਿਚ ਕਿਸ ਢੰਗ ਨਾਲ ਭਾਗ ਲੈਣ, ਇਸ ਪ੍ਰਸ਼ਨ ਬਾਰੇ ਸੇਖੋਂ ਦਾ ਪੱਖ ਤੇ ਦਲੀਲਾਂ ਬਹੁਤ ਗਲਤ ਸਨ। ਪਰ ਸੇਖੋਂ ਦੇ ਵਿਚਾਰਾਂ ਦੇ ਉਲਟ ਜਿਹੜੀ ਪੁਜ਼ੀਸ਼ਨ ਸ: ਪ੍ਰੀਤਮ ਸਿੰਘ ਨੇ ਲਈ ਸੀ, ਕੀ ਉਸ ਨਾਲ ਜਗਤਾਰ ਸਹਿਮਤ ਹੈ। ਸ: ਪ੍ਰੀਤਮ ਸਿੰਘ ਤੇ ਡਾ: ਆਹਲੂਵਾਲੀਆ ਪ੍ਰਯੋਗਵਾਦੀਆਂ ਦੇ ਦੋ ਵੱਡੇ ਸਿਧਾਂਤਕਾਰ ਹਨ। ਦੋਵੇਂ ਸਾਹਿੱਤ ਵਿਚ ਮਾਰਕਸਵਾਦੀ ਪ੍ਰਗਤਿਵਾਦੀ ਵਿਚਾਰਾਂ ਦੇ ਵਿਰੋਧੀ ਹਨ। ਕੀ ਉਹਨਾਂ ਨਾਲ ਜਗਤਾਰ

ਵਿਚਾਰਾਂ ਵਜੋਂ ਪੂਰਨ ਤੌਰ ਤੇ ਸਹਿਮਤ ਹੈ। ਜੇ ਸਹਿਮਤ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਸਪਸ਼ਟ ਤੌਰ ਤੇ ਇਸ ਦਾ ਇਕਬਾਲ ਕਰੇ, ਬੁਰਕਾ ਪਾ ਕੇ ਨਹੀਂ।

ਪਰ ਉਹ ਮਾਰਕਸਵਾਦੀ ਵਿਚਾਰਾਂ ਦਾ ਅਨੁਆਈ ਵੀ ਬਣਿਆ ਰਹਿਣਾ ਚਾਹੁੰਦਾ ਹੈ: "ਸਿਰਜਣਾ" ਵਲੋਂ ਸੰਗਠਤ ਕਾਵਿ–ਗੋਸ਼ਟ ਵਿਚ ਉਹ ਲਿਖਦਾ ਹੈ:

"ਮੈਂ ਮਾਰਕਸਵਾਦ ਤੋਂ ਵੱਡਾ ਕਿਸੇ ਵੀ ਸਿਧਾਂਤ ਨੂੰ ਨਹੀਂ ਮੰਨਦਾ। ਮਾਰਕਸਵਾਦ ਤੋਂ ਬੇਮੁਖ ਹੋ ਕੇ ਲੋਕ ਆਮ ਕਰ ਕੇ ਪ੍ਰਤਿਗਾਮੀ ਵੀ ਹੋ ਜਾਂਦੇ ਹਨ, ਅਤੇ ਅਪਸਾਰਵਾਦੀ ਵੀ।"

('ਸਿਰਜਣਾ' ਅਪਰੈਲ 67 ਪੰਨਾ 105)

ਆਖਰ ਜਗਤਾਰ ਛੇਤੀ ਛੇਤੀ ਏਨੇ ਪੈਂਤੜੇ ਕਿਉਂ ਬਦਲਦਾ ਹੈ? ਕਿਉਂਕਿ ਉਸ ਨੂੰ ਆਮ ਲੇਖਕਾਂ ਨਾਲੋਂ ਪ੍ਰਸ਼ੰਸਾ ਤੇ ਪ੍ਰਸਿਧਤਾ ਦੀ ਕੁਝ ਜ਼ਿਆਦਾ ਹੀ ਭੁਖ ਤੇ ਲਾਲਸਾ ਹੈ। ਕਿਤੇ ਉਹ ਨਿਮਾਣਾ ਤੇ ਗਰੀਬ ਅਧਿਆਪਕ ਹੋਣ ਦਾ ਤਰਲਾ ਪਾਉਂਦਾ ਹੈ, (ਸੁਰਤਾਲ ਪ੍ਰਥਮ ਅੰਕ) ਕਿਤੇ ਸਾਬਕ ਕਾਂਗਰਸੀ ਗ੍ਰਹਿ ਮੰਤਰੀ ਦਰਬਾਰਾ ਸਿੰਘ ਨੂੰ 'ਸੁਹਿਰਦ' ਤੇ "ਲੋਕ-ਹਿਤੈਸ਼ੀ ਮੰਤਰੀ" ਕਹਿ ਕੇ ('ਕਵਿਤਾ' ਮਾਸਕ ਦਾ ਕਾਵਿ–ਅੰਕ ਜਨਵਰੀ 65) ਕਿਤੇ ਹੰਕਾਰ ਨਾਲ ਇਹ ਕਹਿ ਕੇ ਕਿ ਮੇਰੇ ਸਿਰ ਤੇ ਤਾਂ ਮੇਰੀ ਛਾਂ ਹੈ (ਪ੍ਰੀਤਮ ਮਈ 67) ਕਿਤੇ ਇਹ ਕਹਿ ਕੇ ਕਿ ਮੈਨੂੰ ਸਰੋਂ ਦਾ ਗੀਤ ਲਿਖਣ ਤੇ ਇਕ ਹਜ਼ਾਰ ਖਤ ਆਏ ਹਨ, ਕਿਤੇ ਆਪਣੇ ਮੂੰਹੋਂ ਮੀਆਂ ਮਿਠੂ ਬਣ ਕੇ (ਭੂਮਿਕਾ ਦੁਧ–ਪਥਰੀ) ਕਿਤੇ ਦੋਸਤਾਂ ਕੋਲੋਂ ਲੇਖ ਲਿਖਵਾ ਕੇ, ਕਦੀ ਸੰਪਾਦਕੀ ਲਿਖ ਕੇ (ਸੁਰਤਾਲ) (ਜਿਸ ਵਿਚ ਜਨਰਲ ਨਿੰਮੋ ਦੀ ਮੌਤ ਤੇ ਅਫਸੋਸ ਪ੍ਰਗਟ ਕਰਦਾ ਹੈ) ਪਰ ਹਾਲੀ ਵੀ ਉਸ ਨੂੰ ਸਫਲਤਾ ਪ੍ਰਾਪਤ ਨਹੀਂ ਹੁੰਦੀ ਦਿਸਦੀ, ਤਾਂ ਉਹ ਅਖੀਰਲਾ ਤੇ ਸਭ ਤੋਂ ਕਾਰਗਰ ਹਥਿਆਰ ਵਰਤਣ ਦੀ ਕੋਸ਼ਿਸ਼ ਕਰਦਾ ਹੈ। ਇਹ ਹਥਿਆਰ ਹੈ ਸੇਖੋਂ ਤੇ ਅਤਰ ਸਿੰਘ (ਪ੍ਰੀਤਮ ਮਈ 67) ਦੀ ਘਟੀਆ ਪੱਧਰ ਉਪਰ ਨਿੰਦਿਆ ਕਰਨੀ।

ਮੈਨੂੰ ਜਜ਼ਬਾਤੀ ਸੁਭਾਅ ਦੇ ਮਾਲਕ ਜਗਤਾਰ ਨਾਲ ਹਮਦਰਦੀ ਹੈ। ਕਿਉਂਕਿ ਪ੍ਰਸ਼ੰਸਾ ਮਿਲੇ ਤਾਂ ਬੰਦੇ ਨੂੰ ਜੀਉਂਦੇ ਜੀ ਮਿਲੇ। ਮਰਨ ਪਿਛੋਂ ਕਿਸੇ ਪ੍ਰਸ਼ੰਸਾ ਕਰਨੀ ਵੀ ਕੀ ਹੈ!

ਜਗਤਾਰ ਸਾਹਿਬ ਕਿਤੇ ਵੀ ਸੇਖੋਂ ਦੀਆਂ ਲਿਖਤਾਂ ਵਿਚੋਂ ਅਜੇਹੇ "ਤਰੀਕਿਆਂ" ਨਾਲ ਸਥਾਪਤ ਹੋਣ ਦੀਆਂ ਮਿਸਾਲਾਂ ਨਹੀਂ ਦੇ ਸਕਦੇ।

ਸੇਖੋਂ ਨੇ ਸੁਖਬੀਰ ਦੇ ਕਹਾਣੀ ਸੰਗ੍ਰਹਿ ਨੂੰ ਗਲਤੀ ਨਾਲ ਕਵਿਤਾ-ਸੰਗ੍ਰਹਿ ਲਿਖ ਦਿਤਾ ਹੈ। ਪਰ ਵਡੇਰੀ ਉਮਰ ਦੇ ਸੇਖੋਂ ਦੇ ਟਾਕਰੇ ਤੇ ਜਗਤਾਰ ਦੀ ਯਾਦ–ਸ਼ਕਤੀ ਤਾਂ ਏਨੀ ਕਮਜ਼ੋਰ ਨਹੀਂ ਹੋ ਗਈ। ਜਗਤਾਰ ਨੇ ਪੁਸਤਕ ਦਾ ਨਾਂ "ਡੁਬਦਾ ਚੜ੍ਹਦਾ ਸੂਰਜ" ਦੀ ਥਾਂ ਸੇਖੋਂ ਵਾਂਗ ਹੀ "ਚੜ੍ਹਦਾ ਲਹਿੰਦਾ ਸੂਰਜ" ਲਿਖ ਕੇ ਆਪਣੇ ਗਿਆਨਵਾਨ ਹੋਣ ਦਾ ਚੰਗਾ ਸਬੂਤ ਪੇਸ਼ ਕੀਤਾ ਹੈ।

ਸ਼ਿਵ ਕੁਮਾਰ ਵਾਂਗ ਜਗਤਾਰ ਵੀ ਅਤਿ ਦਾ ਭਾਵੁਕ ਕਵੀ ਹੈ। ਜਜ਼ਬਾਤੀ ਮਨੁੱਖ, ਜੇ ਕਵੀ ਹੋਵੇ; ਤਾਂ ਕਿਤੇ ਕਿਤੇ ਚੰਗੀ ਕਵਿਤਾ ਵੀ ਲਿਖ ਲੈਂਦਾ ਹੈ, ਪਰ ਜੇ ਇਸ ਭਾਵੁਕਤਾ ਉਤੇ

ਯੋਗ ਭਾਂਤ ਬੌਧਿਕਤਾ ਦਾ ਨਿਯੰਤਰਣ ਨਾ ਹੋਵੇ ਤਾਂ ਅਜੇਹੇ ਕਵੀ ਬਹੁਤੀ ਵੇਰ ਬੜੀਆਂ ਅਜੀਬ ਤੇ ਹਾਸੋ-ਹੀਣੀਆਂ ਕਵਿਤਾਵਾਂ ਲਿਖ ਮਾਰਦੇ ਹਨ। ਤੇ ਬਦਕਿਸਮਤੀ ਨਾਲ ਜੇ ਅਜੇਹੇ ਕਵੀ ਆਲੋਚਨਾ ਵੀ ਕਰਨ ਲਗ ਪੈਣ, ਤਾਂ ਬਹੁਤੀ ਵੇਰ ਉਹਨਾਂ ਦੀ ਰਾਏ ਸੰਤੁਲਿਤ ਨਹੀਂ ਹੁੰਦੀ। ਇਹੋ ਹਾਲ ਜਗਤਾਰ ਤੇ ਸ਼ਿਵ ਦੋਹਾਂ ਦਾ ਹੈ (ਵੇਖੋ ਸ਼ਿਵ ਦਾ ਲੇਖ 'ਮੇਰੇ ਨਿੰਦਕ')

ਹਰ ਪ੍ਰਯੋਗਵਾਦੀ ਕਵੀ ਟੀ. ਐਸ. ਈਲੀਅਟ ਦੀ ਰੀਸੇ ਰਚਨਾਤਮਿਕ ਸਾਹਿੱਤ ਦੇ ਨਾਲ ਨਾਲ ਆਲੋਚਨਾ ਦੇ ਖੇਤਰ ਵਿਚ ਵੀ ਤੇਗਾਂ ਚਲਾਉਣਾ ਜ਼ਰੂਰੀ ਸਮਝਦਾ ਹੈ, ਪਰ ਈਲੀਅਟ ਜਿੰਨੀ ਸਮਰੱਥਾ ਪੈਦਾ ਕੀਤੇ ਬਿਨਾਂ ਵਿਗਿਆਨਿਕ ਤੇ ਸੰਤੁਲਿਤ ਆਲੋਚਨਾ ਦੀ ਉਪਜ ਦੀ ਥਾਂ ਜਗਤਾਰ ਵਰਗੀਆਂ "ਉਰਲੀਆਂ ਪਰਲੀਆਂ" ਹੀ ਉਪਜ ਸਕਦੀਆਂ ਹਨ।

ਆਪਣੇ ਆਪ ਨੂੰ ਤੇ ਆਪਣੇ ਚਾਰ ਦੋਸਤਾਂ ਨੂੰ "ਰਾਤੋ ਰਾਤ" ਸਥਾਪਤ ਕਰਨ ਲਈ ਲਿਖੀ ਗਈ ਜਗਤਾਰ ਦੀ ਆਲੋਚਨਾ ਏਨੀ ਆਪਾ-ਵਿਰੋਧੀ, ਹਾਸੋਹੀਣੀ ਤੇ ਸਸਤੀ ਹੈ ਕਿ ਇਹ ਉਸ ਦੀ ਕਾਵਿ-ਸ਼ਖਸ਼ੀਅਤ ਨੂੰ ਵੀ ਦਾਗੀ ਕਰ ਦਿੰਦੀ ਹੈ।

ਨਵੇਂ ਲੇਖਕ ਆਲੋਚਨਾ ਦੇ ਖੇਤਰ ਵਿਚ "ਜਮੂਦ" ਨੂੰ ਤੋੜਨ ਲਈ ਜੰਮ ਜੰਮ ਆਲੋਚਨਾਤਮਿਕ ਲੇਖ ਲਿਖਣ, ਪਰ ਇਹ ਜਗਤਾਰ ਦੇ ਲੇਖਾਂ ਵਾਂਗ ਪੇਤਲੇ ਤੇ ਫਜ਼ੂਲ ਨਹੀਂ ਹੋਣੇ ਚਾਹੀਦੇ। ਨਵੇਂ ਲੇਖਕਾਂ ਦਾ ਪਹਿਲਾ ਫਰਜ਼ ਪੰਜਾਬੀ 'ਚੋਂ ਅਨਪੜ੍ਹਤਾ ਦੂਰ ਕਰਨਾ ਹੈ ਤੇ ਉਸ ਤੋਂ ਵੀ ਪਹਿਲਾਂ ਆਪਣੀ ਅਗਿਆਨਤਾ।

(ਪਿੰਡ ਫੱਤੂ ਚੱਕ, ਡਾਕ ਘਰ ਢਿਲਵਾਂ, ਜ਼ਿਲਾ ਕਪੂਰਥਲਾ)



ਗੁਰਵੇਲ ਸਿੰਘ ਪੰਨੂੰ

# ਪੰਜਾਬੀ ਕਹਾਣੀ ਕਿਥੇ ਤੇ ਕਿਧਰ ਨੂੰ ?

## ਜੋ ਨਹੀਂ ਹੈ

ਪੰਜਾਬੀ ਵਿਚ ਨਿਰੋਲ ਕਹਾਣੀ ਦੇ ਪਰਚੇ ਨਹੀਂ ਹਨ । ਚੰਗੇ ਸਾਹਿੱਤਕ ਪੱਧਰ ਦੇ ਪਰਚੇ ਉਹ ਹਨ, ਜੋ ਕਹਾਣੀਆਂ ਹੀ ਨਹੀਂ, ਸਗੋਂ ਕਹਾਣੀਆਂ ਵੀ ਛਾਪਦੇ ਹਨ। ਕਹਾਣੀਆਂ ਦੇ ਨਾਲ ਨਾਲ ਨਾਲ ਇਹ ਪਰਚੇ ਕਵਿਤਾਵਾਂ, ਸਾਹਿੱਤਕ ਲੇਖ,ਆਲੋਚਨਾ ਅਤੇ ਸਰੀਰ ਦੇ ਮਸਾਮ ਸਾਫ ਰਖਣ ਬਾਰੇ ਤੇ 'ਚੰਨ ਛੋਟਾ ਵਡਾ ਕਿਉਂ ਹੁੰਦਾ ਹੈ' ਵਰਗੇ ਆਮ ਵਾਕਫੀਅਤ ਦੇਣ ਵਾਲੇ ਲੇਖ ਵੀ ਛਾਪਦੇ ਰਹਿੰਦੇ ਹਨ ।

ਪੰਜਾਬੀ ਵਿਚ (ਰਤਾ ਕੰਨ 'ਚ) ਪਾਠਕ ਨਾਂ ਦੀ ਵੀ ਕੋਈ ਸ਼ੈਅ ਨਹੀਂ ਹੈ । ਇਥੇ ਵੱਡੇ ਲੇਖਕ ਹਨ, ਛੋਟੇ ਲੇਖਕ ਹਨ, ਨਵੇਂ ਲੇਖਕ ਹਨ, ਪੁਰਾਣੇ ਲੇਖਕ ਹਨ। ਲੇਖਕ ਪਾਠਕ ਹਨ, ਪਾਠਕ ਹੀ ਲੇਖਕ ਹਨ। ਇਹ ਗੱਲ ਸਾਹਿੱਤਕ ਪਰਚਿਆਂ ਦੀ ਨਿਗੂਣੀ ਇਸ਼ਾਇਤ ਤੋਂ ਸਾਬਤ ਹੋ ਜਾਂਦੀ ਹੈ। ਇਹਨਾਂ ਪਰਚਿਆਂ ਦੀ ਇਸ਼ਾਇਤ ਇਤਨੀ ਘਟ ਹੈ, ਇਤਨੀ ਘਟ ਹੈ ਕਿ ਜੇਕਰ ਤੁਹਾਨੂੰ ਦੱਸੀ ਜਾਵੇ, ਤਾਂ ਤੁਹਾਨੂੰ ਇਤਬਾਰ ਨਹੀਂ ਆਵੇਗਾ ।

ਪੰਜਾਬੀ ਵਿਚ ਨਵੀਂ ਕਹਾਣੀ ਨਾਂ ਦੀ ਵੀ ਕੋਈ ਵਸਤੂ ਨਹੀਂ ਹੈ। ਕਵਿਤਾ ਦੇ ਖੇਤਰ ਵਿਚ ਤਾਂ ਨਵੀਂ ਕਵਿਤਾ, ਪ੍ਰਯੋਗਵਾਦੀ ਕਵਿਤਾ ਅਤੇ ਅ-ਕਵਿਤਾ ਨੇ ਪੁਰਾਣੇ ਕਵੀਆਂ ਨੂੰ ਜਾਂ ਤਾਂ ਸੁਲਾ ਦਿੱਤਾ ਸੀ ਅਤੇ ਜਾਂ ਉਹ ਵੀ, ਚਾਹੇ ਅਣਚਾਹੇ, ਪੁਰਾਣੀ ਕਵਿਤਾ ਦੀ ਜੁਗਾਲੀ ਨਵੇਂ ਢੰਗ ਨਾਲ ਕਰਨ ਲਗ ਪਏ ਸਨ, ਪਰੰਤੂ ਕਹਾਣੀ ਦੀ ਗਲ ਬਿਲਕੁਲ ਵੱਖਰੀ ਹੈ । ਕਹਾਣੀ ਵਿਚ ਨਵੀਂ ਤੇ ਪੁਰਾਣੀ, ਪ੍ਰਯੋਗਵਾਦੀ ਤੇ ਪਰੰਪਰਾਵਾਦੀ ਕਹਾਣੀ ਦੀ ਬਹਿਸ ਕਦੀ

ਛਿੜੀ ਹੀ ਨਹੀਂ । ਕੁਝ ਲੇਖਕ ਵੱਡੇ ਤੇ ਪੁਰਾਣੇ ਹਨ । ਉਹ ਪਰਚਿਆਂ ਵਿਚ ਸਨਮਾਨੀਆਂ ਥਾਵਾਂ ਉਤੇ ਲਗਾਤਾਰ ਛਪੀ ਜਾ ਰਹੇ ਹਨ । ਇਹ ਲੇਖਕ ਵਡੀ ਤੇ ਪੁਰਾਣੀ ਕਹਾਣੀ ਕਹਿੰਦੇ ਹਨ । 'ਨਵਾਂ ਨੌਂ ਦਿਨ, ਪੁਰਾਣਾ ਸੌ ਦਿਨ' ਦੀ ਕਹਾਵਤ ਅਨੁਸਾਰ ਇਹ ਲੇਖਕ ਪੁਰਾਣੀ ਕਿਸਮ ਦੀ ਐਨ ਪੱਕੀ, ਸਿਕੇਬੰਦ, ਟਕਸਾਲੀ ਕਹਾਣੀ ਕਹੀ ਜਾ ਰਹੇ ਹਨ । ਤੁਸੀਂ ਇਹਨਾਂ ਕਹਾਣੀ-ਲੇਖਕਾਂ ਨਾਲ ਉਲਝ ਸਕਦੇ ਹੋ, ਉਹਨਾਂ ਨੂੰ 'ਚਲ-ਚੁਕੇ ਕਾਰਤੂਸ' ਕਹਿ ਕੇ ਨਿੰਦ ਸਕਦੇ ਹੋ, ਪਰ ਤੁਸੀਂ ਇਹਨਾਂ ਦੀ ਉਚੀ ਪਦਵੀ ਤੋਂ ਉਹਨਾਂ ਨੂੰ ਹਿਲਾ ਨਹੀਂ ਸਕਦੇ । ਨਾਲੇ ਉਹਨਾਂ ਦੀ ਥਾਂ 'ਤੇ ਫਿਰ ਬਿਠਾਉਗੇ ਵੀ ਕਿਸ ਨੂੰ ?

ਨਵੀਂ ਪੀੜ੍ਹੀ ਦੇ ਲੇਖਕ ਕਹਾਣੀਆਂ ਵਿਚ ਨਵੇਂ ਵਿਸ਼ੇ, ਨਵੇਂ ਅਨੁਭਵ ਅਤੇ ਨਵੀਆਂ ਸਮਸਿਆਵਾਂ ਲੈ ਕੇ ਆਏ ਜ਼ਰੂਰ ਹਨ, ਪਰ ਉਹਨਾਂ ਦੀ ਕਹਾਣੀ ਦਾ ਚੌਖਟਾ, ਕਹਾਣੀ ਕਹਿਣ ਦਾ ਢੰਗ ਪਿਛਲੀ ਪੀੜ੍ਹੀ ਦੇ ਲੇਖਕਾਂ ਨਾਲੋਂ ਬਿਲਕੁਲ ਵੱਖਰਾ ਨਹੀਂ ਹੈ । ਇਸ ਪੀੜ੍ਹੀ ਦੇ ਕੁਝ ਇਕ ਨੌਜੁਆਨ ਲੇਖਕ (ਇਸ ਸਫ਼ ਵਿਚ ਕੁਝ ਇਕ ਮੁਟਿਆਰਾਂ ਵੀ ਹਨ) ਪੁਰਾਣੇ ਲੇਖਕਾਂ ਨਾਲ ਖਿਝਦੇ ਹਨ, ਬਗਾਵਤ ਦੀ ਭਾਵਨਾ ਲੈ ਕੇ ਚਲਦੇ ਹਨ, ਪੁਰਾਣੇ ਲੇਖਕਾਂ ਨੂੰ ਭੰਨ ਕੇ ਅਗੇ ਨਿਕਲ ਜਾਣ ਦੀ ਇੱਛਾ ਰਖਦੇ ਹਨ । ਦਬੀ ਜਾਂ ਉਚੀ ਆਵਾਜ਼ ਵਿਚ "ਇਕ ਦਿਨ ਸਾਧ ਦਾ" ਕਹਿੰਦੇ ਹਨ, ਪਰ ਹਾਲੀ ਤਕ ਨਵੀਂ ਕਹਾਣੀ ਦੇ ਔਜ਼ਾਰਾਂ ਨਾਲ ਇਹ ਨੌਜੁਆਨ ਲੇਖਕ ਆਪਣੇ ਲਈ ਉਜਲਾ ਭਵਿਸ਼ ਘੜ ਲੈਣ ਦੇ ਉਪਰਾਲੇ ਵਿਚ ਸਫਲ ਨਹੀਂ ਹੋਏ ਲਗਦੇ ।

ਕਈ ਵਾਰ ਇਹਨਾਂ ਲੇਖਕਾਂ ਦੀ ਕੋਸ਼ਸ਼ ਵਿਚ ਬੱਚੇ ਦੀ ਜ਼ਿੱਦ ਅਤੇ ਜਵਾਨੀ ਦੇ ਅੰਨ੍ਹੇ ਵੇਗ ਦੀ ਅਮੋੜਤਾ ਵੀ ਛੁਪੀ ਹੁੰਦੀ ਹੈ । ਅਜੀਤ ਕੌਰ ਅੱਜ ਉਹ ਸਭ ਕੁਝ ਔਰਤ ਕੋਲੋਂ ਮਰਦ ਨਾਲ ਕਰਵਾਉਣਾ ਚਾਹੁੰਦੀ ਹੈ, ਜੋ ਸਦੀਆਂ ਤੋਂ (ਉਸ ਦੇ ਖਿਆਲ ਅਨੁਸਾਰ) ਮਰਦ ਔਰਤ ਨਾਲ ਕਰਦਾ ਆਇਆ ਹੈ । ਆਪਣੀ ਕਹਾਣੀ "ਅੱਧਾ ਆਦਮੀ, ਸਾਬਤ ਆਦਮੀ" ਵਿਚ ਉਹ ਇਕ ਮਾਡਰਨ ਔਰਤ ਦੀ ਤਸੱਲੀ ਤੇ ਪ੍ਰਸੰਨਤਾ ਦਾ ਪ੍ਰਗਟਾਅ ਇਸ ਗੱਲ ਨਾਲ ਕਰਦੀ ਹੈ ਕਿ ਉਸ ਨੇ ਆਪਣੀ ਪਸੰਦ ਦਾ ਇਕ ਅਜਿਹਾ ਮਰਦ ਲਭ ਲਿਆ ਹੈ ਜੋ ਇਕ ਰਾਤ ਤਾਂ ਆਪਣੀ ਪਤਨੀ ਕੋਲ ਗੁਜ਼ਾਰਦਾ ਹੈ ਅਤੇ ਦੂਜੀ ਰਾਤ ਆਪਣੀ ਇਸ ਰਖੇਲ ਕੋਲ ਆ ਜਾਂਦਾ ਹੈ । (ਇਹ ਮਰਦ ਕਿਸੇ ਤਰ੍ਹਾਂ ਵੀ ਨਾਮਰਦ ਤਾਂ ਨਹੀਂ ਹੋਵੇਗਾ) ਇਹ ਮਾਡਰਨ ਔਰਤ ਇਸ ਅਧੇ ਪਤੀ ਨੂੰ ਉਸ ਪੂਰੇ ਪਤੀ ਤੋਂ ਤਰਜੀਹ ਦੇਂਦੀ ਹੈ ਜੋ ਉਸ ਦੇ ਮਾਪਿਆਂ ਨੇ ਉਸ ਲਈ ਢੂੰਡਿਆ ਹੈ । ਕਹਾਣੀ ਵਿਚੋਂ ਇਸ ਗਲ ਦੀ ਝਲਕ ਨਹੀਂ ਮਿਲਦੀ ਕਿ ਇਹ "ਅੱਧਾ" ਆਦਮੀ "ਪੂਰੇ" ਪਤੀ ਨਾਲੋਂ ਕਿਸ ਤਰ੍ਹਾਂ ਤੇ ਕਿਵੇਂ ਚੰਗੇਰਾ ਹੈ । ਇਸ ਮਾਡਰਨ ਔਰਤ ਦੀ "ਮੈਂ ਕਿਸੇ ਦਾ ਮਰਦ ਫਸਾ ਲਿਆ ਹੈ" ਦੀ ਪ੍ਰਸੰਨਤਾ ਵਿਚੋਂ ਅਯਾਸ਼ੀ ਦਾ ਤੱਤ ਪ੍ਰਤਖ ਝਲਕ ਝਲਕ ਪੈਂਦਾ ਹੈ । "ਪੰਜ ਰੁਪੈ ਵਾਲਾ ਕੰਮ" ਕਹਾਣੀ ਪਾਠਕਾਂ ਦੇ ਜ਼ਿਹਨ ਵਿਚ ਹਾਲੀ ਤਾਜ਼ਾ ਹੀ ਹੋਵੇਗੀ ।

ਇਹੋ ਜਿਹੀਆਂ ਕੁਝ ਇਕ ਗੈਰ ਸਿਹਤਮੰਦ ਰੁਚੀਆਂ ਦੇ ਉਲਟ, ਬਹੁਤੇ ਨਵੇਂ ਕਹਾਣੀ ਲੇਖਕ ਨਵਿਆਂ ਵਿਸ਼ਿਆਂ ਨੂੰ ਸਿਹਤਮੰਦ ਤੇ ਨਿੱਗਰ ਪੱਖ ਤੋਂ ਆਪਣੀਆਂ ਕਹਾਣੀਆਂ ਵਿਚ ਪੇਸ਼ ਕਰ ਰਹੇ ਹਨ । ਪਿਛੇ ਜਿਹੇ ਛਪੀ ਪ੍ਰੀਤਮ ਬੇਲੀ ਦੀ ਕਹਾਣੀ "ਇਕ ਕਮੀਜ਼, ਇਕ ਝੂਠ" ਨੇ ਪਾਠਕਾਂ, ਲੇਖਕਾਂ ਦਾ ਧਿਆਨ ਆਪਣੇ ਵਲ ਖਿਚਿਆ ਹੈ । ਕਹਾਣੀ ਇਕ ਭੀਲ ਮੁੰਡੇ 'ਬੇਚਰ'

ਬਾਰੇ ਹੈ, ਜਿਸ ਨੇ ਤਮੀਜ਼ ਨਾਲ ਕਦੀ ਆਪਣਾ ਪਿੰਡਾ ਢਕ ਕੇ ਨਹੀਂ ਵੇਖਿਆ। ਹਠੀਲੇ ਪ੍ਰਗਤਿ-ਵਾਦੀ ਭਾਵੇਂ ਇਸ ਕਹਾਣੀ ਨੂੰ ਅਗਾਂਹ ਵਧੂ ਨਾ ਸਮਝਣ, ਪਰ ਇਹ ਹੈ, ਆਪਣਾ ਚੰਮ ਹੰਢਾਣ ਵਾਲੀ ਉਸ ਸ਼ਰੇਣੀ ਬਾਰੇ, ਜਿਸ ਤਕ ਹਾਲਾਂ ਕਹਾਵਤੀ ਪ੍ਰਗਤਿਵਾਦੀ ਘਟ ਵਧ ਹੀ ਪਹੁੰਚੇ ਹਨ। ਬੜੇ ਕਲਾਮਈ ਢੰਗ ਨਾਲ ਲੇਖਕ ਨੇ ਇਸ ਵਿਸ਼ੇ ਨੂੰ ਨਿਭਾਇਆ ਹੈ।

ਨਵਿਆਂ ਲੇਖਕਾਂ ਵਿਚੋਂ ਤਿਰਕ, ਸੁਖਬੀਰ, ਗੁਰਦਿਆਲ ਸਿੰਘ, ਪ੍ਰੀਤਮ ਬੇਲੀ, ਬੂਟਾ ਸਿੰਘ ਅਤੇ ਪ੍ਰੀਤਮ ਨਵਿਆਂ ਵਿਸ਼ਿਆਂ ਉਤੇ ਬੜੀਆਂ ਸਫਲ ਕਹਾਣੀਆਂ ਕਹਿ ਰਹੇ ਹਨ। ਗੁਰਦਿਆਲ ਸਿੰਘ ਨੇ "ਸਮਾਨੂੰ" ਕਹਾਣੀ ਵਿਚ ਬਰਥ-ਕੰਟਰੋਲ ਤੇ ਪ੍ਰਵਾਰ ਨਿਯੋਜਨ ਦੇ ਵਿਸ਼ੇ ਨੂੰ ਬੜੀ ਖੂਬਸੂਰਤੀ ਨਾਲ ਛੋਹਿਆ ਹੈ।

ਪੰਜਾਬੀ ਵਿਚ ਅਸ਼ਲੀਲ ਕਹਾਣੀ ਨਾਂ ਦੀ ਵੀ ਕੋਈ ਚੀਜ਼ ਨਹੀਂ ਹੈ। ਕਿਤੇ ਕਿਤੇ, ਇੱਕਾ-ਦੁੱਕਾ ਕੋਈ ਅਜਿਹੀ ਕਹਾਣੀ ਵੇਖਣ ਵਿਚ ਜ਼ਰੂਰ ਆ ਜਾਂਦੀ ਹੈ, ਪਰ ਪਾਠਕ ਅਕਸਰ ਬੜੇ ਮਿਠੇ ਢੰਗ ਨਾਲ ਉਸ ਨੂੰ ਬਿਲਕੁਲ ਅਣਗੌਲੀ ਜਾਣ ਦੇਂਦੇ ਹਨ। ਅਜਿਹੀ ਕਹਾਣੀ ਨਾ ਬਹਿਸ ਦਾ ਵਿਸ਼ਾ ਬਣਦੀ ਹੈ ਅਤੇ ਨਾ ਹੀ ਇਸ ਨੂੰ ਕੋਈ ਮਹਤਤਾ ਮਿਲਦੀ ਹੈ। ਇਹ ਆਪਣੀ ਮੌਤ ਆਪ ਹੀ ਮਰ ਜਾਂਦੀ ਹੈ।

ਪੰਜਾਬੀ ਵਿਚ ਅ-ਕਹਾਣੀ ਨਾਂ ਦੀ ਵੀ ਕਿਸੇ ਵਸਤੂ ਦਾ ਜਨਮ ਹਾਲੇ ਤਕ ਨਹੀਂ ਹੋਇਆ। ਪੰਜਾਬੀ ਕਹਾਣੀ ਦਾ ਜੁੱਸਾ ਸ਼ੁਰੂ ਤੋਂ ਹੀ ਆਮ ਤੌਰ 'ਤੇ ਮਜ਼ਬੂਤ ਰਿਹਾ ਹੈ ਅਤੇ ਪੱਠੇ ਤਕੜੇ ਤੇ ਸਿਹਤਮੰਦ। ਪੰਜਾਬੀ ਕਹਾਣੀ ਦਾ ਪਲਾਟ ਅਕਸਰ ਹੰਢਣ ਸਾਰ ਤੇ ਮੋਟੇ ਤਾਣੇ ਪੇਟੇ ਦਾ ਬੁਣਿਆ ਹੁੰਦਾ ਹੈ ਉਸ ਦੀ ਛੋਹ ਰਾਅ ਸਿਲਕ ਵਰਗੀ ਹੁੰਦੀ ਹੈ।

## ਜੋ ਨਵਾਂ ਹੈ

ਹੁਣ ਤਕ ਸਮੁਚਾ ਪੰਜਾਬੀ ਕਹਾਣੀ ਸਾਹਿੱਤ ਕੇਂਦਰੀ ਪੰਜਾਬੀ ਬੋਲੀ ਵਿਚ ਹੀ ਲਿਖਿਆ ਜਾਂਦਾ ਰਿਹਾ ਹੈ। ਇਕੇ-ਦੁਕੇ ਲੇਖਕਾਂ ਨੇ ਪੋਠੋਹਾਰੀ ਵਿਚ ਕੁਝ ਸਾਹਿੱਤ ਰਚਣ ਦੀ ਕੋਸ਼ਸ਼ ਜ਼ਰੂਰ ਕੀਤੀ ਪਰ ਗਲ ਨਹੀਂ ਸੀ ਬਣ ਪਾਈ। ਹੁਣ ਮਾਲਵੇ ਦੇ ਕੁਝ ਇਕ ਲੇਖਕਾਂ ਨੇ ਅਜਿਹੀਆਂ ਰਚਨਾਵਾਂ ਕੀਤੀਆਂ ਹਨ ਜਿਹਨਾਂ ਵਿਚ ਮਲਵਈ ਬੋਲੀ ਪਰਧਾਨ ਹੈ ਅਤੇ ਜੋ ਇਹਨਾਂ ਰਚਨਾਵਾਂ ਨੂੰ ਬਲ ਤੇ ਨਰੋਇਆਪਣ ਬਖਸ਼ਦੀ ਹੈ।

ਹੁਣ ਤਕ ਪੰਜਾਬ ਦੀ ਪੇਂਡੂ ਜ਼ਿੰਦਗੀ ਬਾਰੇ ਲਿਖਣ ਵਾਲੇ ਬਹੁਤੇ ਲੇਖਕ ਸ਼ਹਿਰਾਂ ਵਿਚ ਰਹਿਣ ਵਾਲੇ, ਪੜ੍ਹੇ ਲਿਖੇ ਤਬਕੇ ਦੇ ਲੋਕ ਹੀ ਹੁੰਦੇ ਸਨ। ਉਹ ਸ਼ਹਿਰੀ ਤਰਜ਼-ਅਹਿਸਾਸ ਨਾਲ ਪੇਂਡੂ ਜੀਵਨ ਦਾ ਅਨੁਭਵ ਕਰਦੇ ਅਤੇ ਉਸ ਬਾਰੇ ਲਿਖਦੇ। ਉਹਨਾਂ ਦੀਆਂ ਕ੍ਰਿਤਾਂ ਵਿਚ ਬਣਾਵਟ ਤੇ ਉਪਰੇਪਣ ਦੀ ਝਲਕ ਮਿਲਦੀ ਹੈ। ਹੁਣ ਗੁਰਦਿਆਲ ਸਿੰਘ ਨੇ ਮਾਲਵੇ ਦੇ ਪੇਂਡੂ ਜੀਵਨ ਬਾਰੇ ਦੋ ਨਾਵਲ "ਮੜ੍ਹੀ ਦਾ ਦੀਵਾ" ਤੇ "ਅਣਹੋਏ" ਅਤੇ ਅਨੇਕਾਂ ਕਹਾਣੀਆਂ ਪੇਂਡੂ ਤਰਜ਼-ਅਹਿਸਾਸ ਨਾਲ ਲਿਖੀਆਂ ਹਨ। ਇਹਨਾਂ ਰਚਨਾਵਾਂ ਵਿਚ ਧਰਤੀ ਦੀ ਤਾਜ਼ਗੀ ਤੇ ਸਦੀਵਤਾ ਮਿਲਦੀ ਹੈ।

ਪਿਛੇ ਜਿਹੇ ਤੋਂ ਕੁਝ ਇਕ ਨਵੇਂ ਕਹਾਣੀਕਾਰਾਂ ਨੇ ਬਰੀਕ ਤੇ ਸੂਖਮ ਤੰਦਾਂ ਨਾਲ

ਕਹਾਣੀਆਂ ਬੁਣਨ ਦੀ ਕੋਸ਼ਿਸ਼ ਸ਼ੁਰੂ ਕੀਤੀ ਹੈ। ਇਹ ਕਹਾਣੀਆਂ ਮਾਨਸਕ ਉਤਾਰਾਂ-ਚੜ੍ਹਾਵਾਂ, ਅੰਦਰ-ਮੁਖੀ ਖਿਚੋਤਾਣਾਂ ਆਦਿ ਦੀਆਂ ਕਹਾਣੀਆਂ ਹਨ। ਇਹ ਕਹਾਣੀਆਂ ਕਈ ਵਾਰ ਅਸਪਸ਼ਟ ਹੋਣ ਦੀ ਹਦ ਤਕ "ਸਰੀਰ ਰਹਿਤ" ਹਨ। ਪਰ ਅ-ਕਹਾਣੀ ਦਾ ਰਵਾਜ ਨਾ ਪੰਜਾਬੀ ਵਿਚ ਪਿਆ ਹੈ ਅਤੇ ਨਾ ਹੀ, ਮੇਰੀ ਜਾਚੇ, ਇਹ ਪੰਜਾਬੀ ਸੁਭਾਅ ਦੇ ਅਨੁਕੂਲ ਹੀ ਹੈ।

## ਜੋ ਹਾਲੀ ਤਕ ਚਲ ਰਿਹਾ ਹੈ

ਉਪਭਾਵੁਕਤਾ ਦੀ ਚਾਸ਼ਨੀ ਨਾਲ ਲਥ-ਪਥ ਕਹਾਣੀ ਦਾ ਪੰਜਾਬੀ ਵਿਚ ਹਾਲੇ ਵੀ ਬੋਲ-ਬਾਲਾ ਹੈ। ਹਰ ਘਟਨਾ ਨੂੰ ਜਜ਼ਬਾਤੀ ਤੇ ਸਸਤਾ ਦ੍ਰਿਸ਼ਟਾਂਤ ਬਣਾ ਕੇ ਪੇਸ਼ ਕੀਤਾ ਜਾਂਦਾ ਹੈ। ਪਾਠਕ ਦੀ ਅੱਖ ਵਿਚੋਂ ਇਕ ਅੱਧਾ ਅਥਰੂ ਵਧ ਚੁਆ ਲੈਣਾ ਇਹਨਾਂ ਲੇਖਕਾਂ ਦੀ ਨਜ਼ਰ ਵਿਚ ਕ੍ਰਿਤ-ਕਲਾ ਦੀ ਸਫਲਤਾ ਦੀ ਨਿਸ਼ਾਨੀ ਹੈ। ਇਹਨਾਂ ਕਹਾਣੀਆਂ ਦੇ ਕਰਦਾਰ ਅਕਸਰ ਸਰੀਰਕ ਤੇ ਮਾਨਸਕ ਤੌਰ 'ਤੇ ਬੀਮਾਰ ਅਤੇ ਜਿਨਸੀ ਭੁਖ ਦੇ ਸ਼ਿਕਾਰ ਹੁੰਦੇ ਹਨ। ਇਹ ਕਹਾਣੀਆਂ ਉਹਨਾਂ ਜਜ਼ਬਾਤੀ ਕਹਾਣੀਆਂ ਨਾਲੋਂ ਕਿਸੇ ਤਰ੍ਹਾਂ ਵੀ ਵਖ ਨਹੀਂ ਹਨ ਜੋ ਅੱਜ ਤੋਂ ਤੀਹ ਚਾਲੀ ਵਰ੍ਹੇ ਪਹਿਲਾਂ ਲਿਖੀਆਂ ਜਾਂਦੀਆਂ ਸਨ, ਸਿਵਾਏ ਇਸ ਗਲ ਵਿਚ ਕਿ ਉਦੋਂ ਦੀਆਂ ਕਹਾਣੀਆਂ ਵਿਚ ਸਮਾਜ ਦੇ ਬੁਰੇ ਪੱਖਾਂ ਨੂੰ ਨੰਗਿਆਂ ਕੀਤਾ ਜਾਂਦਾ ਸੀ ਤੇ ਹੁਣ ਅਖਲਾਕੀ ਤੇ ਜਿਨਸੀ ਗਿਰਾਵਟ ਨੂੰ ਕਲਾ ਦਾ ਰੂਪ ਦੇ ਕੇ ਫਖ਼ਰ ਨਾਲ ਪੇਸ਼ ਕੀਤਾ ਜਾਂਦਾ ਹੈ।

(ਈ-228, ਗਰੇਟਰ ਕੈਲਾਸ਼, ਨਵੀਂ ਦਿੱਲੀ-14)



ਗੁਰਚਰਨ ਸਿੰਘ ਸਹਿੰਸਰਾ

# ਜ਼ਫਰਨਾਮਾ ਗੁਰੂ ਗੋਬਿੰਦ ਸਿੰਘ

ਇਸ ਵਿਗਿਆਨਕ ਜੁਗ ਅੰਦਰ ਹਰ ਦੇਸ ਦੇ ਇਤਿਹਾਸ ਨੂੰ, ਇਸ ਦੀਆਂ ਸਾਰਥਕ ਕੀਮਤਾਂ ਲਭਣ ਲਈ ਕੁਣਸਾਤਮਕ ਦਰਿਸ਼ਟੀ ਤੋਂ ਘੋਖਿਆ, ਨਰੀਖਸ਼ਨਾਤਮਕ ਤੌਰ ਤੇ ਵਿਚਾਰਿਆ ਤੇ ਯਥਾਰਥਕ] ਲੀਹਾਂ ਉਤੇ ਬਿਆਨਿਆ ਜਾ ਰਿਹਾ ਹੈ। ਮਧਕਾਲੀਨ ਸਮੇਂ ਦੇ ਹੋਰਨਾਂ ਇਤਿਹਾਸਾਂ ਵਾਂਗ ਸਿਖ ਇਤਿਹਾਸ ਵਿਚ ਵੀ ਕਈ ਸਾਖੀਆਂ ਤੇ ਰਚਨਾਵਾਂ ਏਨੀਆਂ ਅਣਯਥਾਰਥਕ ਹਨ, ਕਿ ਭਾਵੇਂ ਉਹ ਕਿੰਨੀਆਂ ਹੀ ਮੰਨੀਆਂ ਪਰਮੰਨੀਆਂ ਰਹੀਆਂ ਜਾਂ ਜਾਂਦੀਆਂ ਹੋਣ, ਅਜ ਸਾਧਾਰਣ ਬੁਧੀ ਨੂੰ ਨਹੀਂ ਜਚ ਰਹੀਆਂ। ਪੰਜਾਬੀ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਅੰਦਰ ਆਈ ਇਸ ਨਿਰੀਖਸ਼ਨਾਤਮਕ ਚੇਤਨਾ ਨੇ ਸਿਖ ਇਤਿਹਾਸ ਵਿਚੋਂ ਨਿਰਮੂਲਤਾ ਛੰਡਣ, ਭਰਮਤਾ ਸਾਫ ਕਰਨ ਤੇ ਅਸਲੀਅਤ ਪਰਕਾਸ਼ਨ ਦਾ ਦਾਰਾ ਆਰੰਭ ਦਿਤਾ ਹੈ।

ਇਸ ਦਰਿਸ਼ਟੀਕੋਣ ਤੋਂ ਜ਼ਫਰਨਾਮਾ ਗੁਰੂ ਗੋਬਿੰਦ ਸਿੰਘ ਦੇ ਨਾਂ ਤੇ ਪਰਸਿਧ ਇਤਿਹਾਸਕ ਰਚਨਾ ਨੂੰ ਵਾਚਿਆਂ ਵਿਚਾਰਿਆਂ ਸ੍ਰੀ ਗੁਰਬਚਨ ਸਿੰਘ ਤਾਲਬ ਦਾ ਇਹ ਤੱਥ ਸੋਲਾਂ ਆਨੇ ਯਥਾਰਥ ਹੈ, ਕਿ "ਜ਼ਫਰਨਾਮਾ ਉਹ ਉਹ ਖਤ ਨਹੀਂ, ਜੋ ਗੁਰੂ ਗੋਬਿੰਦ ਸਿੰਘ ਨੇ ਲਿਖ ਕੇ ਭਾਈ ਦਇਆ ਸਿੰਘ ਦੇ ਹਥ ਔਰੰਗਜ਼ੇਬ ਨੂੰ ਭੇਜਿਆ ਸੀ।"

ਉਂਞ ਵੀ ਸਾਹਿਤਕ ਪਖੋਂ ਇਸ ਜ਼ਫਰਰਨਾਮੇ ਨੂੰ ਦੇਖਿਆ ਜਾਏ ਤਾਂ ਇਹ ਖ਼ਤ ਨਹੀਂ। ਇਹ ਨਾ ਤਾਂ ਖ਼ਤਾਂ ਵਾਂਗ ਸ਼ੁਰੂ ਹੋਣ ਲਗਿਆਂ ਕਿਸੇ ਨੂੰ ਸੰਬੋਧਤ ਹੈ ਤੇ ਨਾ ਮੁਕਣ ਲਗਿਆਂ ਇਸ ਦਾ ਕੋਈ ਸੰਬੋਧਨ ; ਇਸੇ ਕਰਕੇ ਹੀ ਇਸ ਦੇ ਕਰਤਾ ਨੇ ਇਸ ਨੂੰ 'ਖ਼ਤ' ਨਹੀਂ ਲਿਖਿਆ 'ਦਾਸਤਾਂ' ਲਿਖਿਆ ਹੈ ਤੇ ਇਹ ਹੈ ਵੀ ਦਾਸਤਾਂ, ਜਿਸਦਾ ਅਰਥ ਹੈ, ਵਾਰਤਾ। ਪਰ ਕਿਉਂਕਿ ਇਸ ਦੀ ਸਾਰੀ ਸ਼ੈਲੀ ਨਾਟਕੀ ਤਰਜ਼ ਦੀ ਹੈ, ਇਸ ਵਿਚ ਗੁਰੂ ਸਾਹਿਬ ਤੋਂ ਇਕਪਾਤਰੀ ਵਾਰਤਾਲਾਪ

ਕਰਵਾਇਆ ਗਿਆ ਹੈ, *ਇਸ* ਕਰਕੇ ਇਸਦੇ ਔਰੰਗਜ਼ੇਬ ਨੂੰ ਭੇਜੇ ਗਏ ਖ਼ਤ* ਹੋਣ ਦਾ ਟਪਲਾ ਲਗਦਾ ਹੈ।

ਦਸਮ ਗ੍ਰੰਥ ਵਿਚ 'ਜ਼ਫਰਨਾਮਾ ਸ੍ਰੀ ਮੁਖਵਾਕ ਪਾਤਸ਼ਾਹੀ ੧੦' ਦੇ ਸਿਰਲੇਖ ਹੇਠ ਇਹ ਰਚਨਾ ਇਕੋ ਬਹਿਰ ਦੇ 863 ਛੰਦਾਂ ਦੀਆਂ ਬਾਰ੍ਹਾਂ ਫਾਰਸੀ ਕਵਿਤਾਵਾਂ ਦਾ ਸੰਗ੍ਰਹਿ ਹੈ। ਕਿਸੇ ਇਕ ਕਵੀ ਦੀਆਂ ਕਵਿਤਾਵਾਂ ਦੇ ਸੰਗ੍ਰਹਿ ਨੂੰ ਫਾਰਸੀ ਵਿਚ ਦੀਵਾਨ ਆਖਿਆ ਜਾਂਦਾ ਹੈ। ਸੋ ਇਹ ਇਕ ਫਾਰਸੀ ਦੀਵਾਨ ਹੈ ਜਿਸ ਦੀ ਪਹਿਲੀ ਕਵਿਤਾ ਦੇ ਗੁਰੂ ਗੋਬਿੰਦ ਸਿੰਘ ਦਾ ਜ਼ਫਰਨਾਮਾ ਹੋਣ ਕਰ ਕੇ ਸਾਰੀਆਂ ਕਵਿਤਾਵਾਂ ਨੂੰ ਹੀ ਗੁਰੂ ਸਾਹਿਬ ਦੀ ਰਚਨਾ ਸਮਝਿਆ ਗਿਆ ਹੈ। ਹਾਲਾਂ ਕਿ ਬਾਕੀ ਯਾਰ੍ਹਾਂ ਕਵਿਤਾਵਾਂ ਦਾ ਵਿਸ਼ੇਵਸਤੂ ਦੇ ਲਿਹਾਜ਼ ਨਾਲ ਇਸ ਕਵਿਤਾ ਨਾਲ ਕੋਈ ਵਾਸਤਾ ਨਹੀਂ। ਉਹਨਾਂ ਵਿਚੋਂ ਪਹਿਲੀ ਤਾਂ ਰਾਜੇ ਦਲੀਪ ਦੀ ਹਿੰਦੂ ਗਾਥਾ ਹੈ, ਦੂਸਰੀ ਚੀਨ ਦੇ ਕਿਸੇ ਰਾਜੇ ਦੀ ਆਪਣੇ ਪੁਤਰਾਂ ਨੂੰ ਰਾਜਸੱਤਾ ਨਾਲੋਂ ਵਾਹੀ ਚੰਗੀ ਸਾਬਤ ਕਰਨ ਦੀ ਵਾਰਤਾ ਹੈ ਤੇ ਬਾਕੀ ਨੌਂ ਦੀਆਂ ਨੌਂ ਅਲਫਲੇਲਾ ਵਿਚੋਂ ਇਸਤਰੀ ਦੀ ਬੇਵਫਾਈ ਦੀਆਂ ਕਹਾਣੀਆਂ ਹਨ।

ਮਧਕਾਲੀਨ ਸਮੇਂ ਫਾਰਸੀ ਵਿਚ ਸ਼ਾਹਨਾਮੇਂ, ਸਪਾਹਨਾਮੇਂ ਅਤੇ ਜ਼ਫਰਨਾਮੇਂ ਲਿਖਣ ਦਾ ਬਹੁਤ ਰਿਵਾਜ ਸੀ। ਕਿਸੇ ਵਿਜੱਈ ਲੜਾਈ ਦੇ ਵਾਰਤਕ ਜਾਂ ਕਾਵਿਕ ਵਰਨਣ ਨੂੰ ਜ਼ਫਰਨਾਮਾ ਜਾਂ ਫਤਹਨਾਮਾ ਆਖਿਆ ਜਾਂਦਾ ਸੀ। ਇਸ ਬਚਨ ਨੂੰ ਪਰਮਾਣਤ ਕਰਨ ਲਈ ਛੇ ਹੋਰ ਜ਼ਫਰਨਾਮੇ ਵੇਖੇ ਗਏ ਹਨ।

1. ਜ਼ਫਰਨਾਮਾ ਬਹਾਦਰਸ਼ਾਹ—ਇਹ ਬਹਾਦਰਸ਼ਾਹ ਦੀ ਦਿੱਲੀ ਦਾ ਤਖਤ ਪਰਾਪਤ ਕਰਨ ਲਈ ਜਿਤੀ ਗਈ ਜਾਜੂ ਦੀ ਲੜਾਈ ਦਾ ਫਾਰਸੀ ਵਾਰਤਕ ਵਿਚ ਬਿਰਤਾਂਤ ਹੈ। ਇਹ ਬਹਾਦਰਸ਼ਾਹ ਦੀ ਆਪਣੀ ਰਚਨਾ ਨਹੀਂ, ਕਿਸੇ ਹੋਰ ਇਤਿਹਾਸਕਾਰ ਦੀ ਹੈ।
2. ਜ਼ਫਰਨਾਮਾ ਕਾਬਲ—ਇਹ ਮੁਅਯਨਲ ਮਲਕ ਦੀ ਲਿਖੀ ਹੋਈ ਕਾਬਲ ਉਤੇ ਅੰਗਰੇਜ਼ ਦੀ ਫਤਹ ਦਾ ਫਾਰਸੀ ਵਰਨਣ ਹੈ।
3. ਜ਼ਫਰਅਲ ਜ਼ਫਰ ਪਰਸਿਧ ਫਤਹਨਾਮਾ ਅੰਗਰੇਜ਼—ਇਹ ਫਰਾਂਸੋ ਕੁਈਨ ਦਾ ਫਾਰਸੀ ਕਵਿਤਾ ਵਿਚ ਲਿਖਿਆ (ਮਈ 1857) ਦਿੱਲੀ ਨੂੰ ਬਾਗ਼ੀਆਂ ਪਾਸੋਂ ਮੁੜ ਫਤਹ ਕਰਨ ਦੀ ਲੜਾਈ ਦਾ ਕਿੱਸਾ ਹੈ।

ਇਸੇ ਤਰ੍ਹਾਂ ਜ਼ਫਰਨਾਮਾ ਗੁਰੂ ਗੋਬਿੰਦ ਸਿੰਘ—ਇਹ ਔਰੰਗਜ਼ੇਬ ਦੀ ਕਸਮ ਉਤੇ ਗੁਰੂ ਸਾਹਿਬ ਦੇ ਕਿਲਾ ਛਡਣ, ਮੁਗਲ ਫੌਜਾਂ ਦਾ ਗੁਰੂ ਫੌਜਾਂ ਉਤੇ ਹਮਲਾ ਕਰਨ, ਗੁਰੂ ਸਾਹਿਬ ਵਲੋਂ ਮੂੰਹ ਭੰਨਵੀਂ ਹਾਰ ਦਿਤੇ ਜਾਣ ਤੇ ਇਸ ਕਸਮ ਤੋੜਨ ਉਤੇ ਗੁਰੂ ਸਾਹਿਬ ਦੇ ਕਲਪਤ ਤਾਅਨੇ ਮਿਹਣਿਆਂ ਦੀ ਫਾਰਸੀ ਕਵਿਤਾ ਵਿਚ ਦਾਸਤਾਂ ਹੈ।

ਇਸ ਸਿਲਸਿਲੇ ਵਿਚ ਇਸ ਜਫਰਨਾਮੇਂ ਦੇ ਤਿੰਨ ਹੱਥ ਲਿਖਤੀ ਖਰੜੇ ਤੇ ਪੰਜ ਛਪਤਾਂ,

---

*ਸਿਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ ਦਸਮ ਗਰੰਥ ਦੇ ਇਕ ਹਥ ਲਿਖਤੀ ਖਰੜੇ ਵਿਚ ਇਸ ਨੂੰ "ਜ਼ਫਰਨਾਮਾ ਬਤਰਫ ਆਲਮਗੀਰ ਨਾਮਾਂ ਕਵਿਸ਼ਤਾ", ਲਿਖਿਆ ਵੀ ਵੇਖਿਆ ਗਿਆ ਹੈ।

ਦੋ ਹੱਥ ਲਿਖਤੀ ਦਸਮ ਗਰੰਥ ਤੇ ਇਕ ਪਰਕਾਸ਼ਤ ਦਸਮ ਗਰੰਥ ਵੇਖੇ ਵਿਚਾਰੇ ਗਏ ਹਨ। ਇਨ੍ਹਾਂ ਦੇ ਲਿਖੇ ਜਾਂ ਛਾਪੇ ਜਾਣ ਦੀਆਂ ਤਾਰੀਖਾਂ ਤੋਂ ਪਤਾ ਲਗਦਾ ਹੈ, ਕਿ 1950 ਤੋਂ ਪਹਿਲਾਂ ਦੀਆਂ ਸਭ ਹੱਥ ਲਿਖਤਾਂ ਤੇ ਛਪਤਾਂ ਸਾਰੇ ਹੀ ਦੀਵਾਨ ਨੂੰ ਜ਼ਫਰਨਾਮਾ ਮੰਨੀ ਬੈਠੀਆਂ ਹਨ। ਪਰ ਪੰਜਾਬ ਦੀ ਵੰਡ ਤੋਂ ਬਾਅਦ ਪੰਜਾਬੀ ਸਾਹਿਤ ਦੇ ਨਾਲ ਨਾਲ ਧਾਰਮਕ ਸੂਝ ਵਿਚ ਵੀ ਵਧੇ ਵਿਗਿਆਨਕ ਦਰਿਸ਼ਟੀਕੋਣ ਦੇ ਫਲਸਰੂਪ ਇਸ ਰਚਨਾ ਵਲ ਵੀ ਧਿਆਨ ਮਾਰਿਆ ਗਿਆ ਹੈ ਤੇ ਬਾਵਾ ਪਿਆਰੇ ਲਾਲ ਬੇਦੀ, ਲਾਲਾ ਨਾਨਕ ਚੰਦ ਨਾਜ਼ ਤੇ ਪੰਜਾਬੀ ਵਿਭਾਗ ਵਲੋਂ ਸ੍ਰੀ ਪਿਆਰਾ ਸਿੰਘ ਪਦਮ ਦੀਆਂ ਪਰਕਾਸ਼ਨਾਵਾਂ ਵਿਚ ਇਸ ਦੀਵਾਨ ਦੀਆਂ ਯਾਰਾਂ ਕਵਿਤਾਵਾਂ ਨੂੰ ਛੱਡ ਕੇ ਕੇਵਲ ਜ਼ਫਰਨਾਮੇ ਵਾਲੀ ਪਹਿਲੀ ਦਾਸਤਾਂ ਹੀ ਛਾਪੀ ਗਈ ਹੈ। ਫਾਰਸੀ ਸਾਹਿਤ ਰੂਪ ਅਨੁਸਾਰ ਦਰ ਅਸਲ ਇਹੀ ਦਾਸਤਾਂ ਜ਼ਫਰਨਾਮਾ ਹੈ।

ਇਸ ਵਿਚ ਤਾਂ ਕੋਈ ਸ਼ਕ ਨਹੀਂ, ਕਿ ਇਹ ਜ਼ਫਰਨਾਮਾ ਗੁਰੂ ਗੋਬਿੰਦ ਸਿੰਘ ਦਾ ਹੀ ਹੈ। ਪਰ ਸ਼ਕ ਇਹ ਹੈ, ਕਿ ਇਹ ਉਹਨਾਂ ਦੀ ਆਪਣੀ ਰਚਨਾ ਹੈ, ਕਿ ਨਹੀਂ।

ਇਸ ਦੇ ਗੁਰੂ ਸਾਹਿਬ ਦੀ ਰਚਨਾ ਹੋਣ ਦਾ ਧਿਆ ਤਾਂ ਭਾਈ ਮਨੀ ਸਿੰਘ ਹੀ ਹਨ, ਜਿਨ੍ਹਾਂ ਇਸਨੂੰ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਲਿਖਿਆ ਹੈ। ਉਹ ਤਾਂ ਦੀਵਾਨ ਦੀਆਂ ਬਾਕੀ ਯਾਰਾਂ ਕਵਿਤਾਵਾਂ ਦੇ ਵੀ ਜ਼ਫਰਨਾਮੇਂ ਨਾਲ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਹੋਣ ਦਾ ਧਿਆ ਹਨ। ਕਿਉਂਕਿ ਉਹਨਾਂ ਨੇ ਇਹਨਾਂ ਬਾਰਾਂ ਹੀ ਫਾਰਸੀ ਦਾਸਤਾਨਾਂ ਨੂੰ ਜ਼ਫਰਨਾਮਾ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਿਆ ਹੈ ਤੇ ਸਵਾਏ ਪਹਿਲੀ ਦੇ ਬਾਕੀ ਹਰ ਇਕ ਦਾ, '੧ੴ ਸਤਿਗੁਰ ਪ੍ਰਸਾਦਿ' ਲਿਖਕੇ, ਉਤਾਰਾ ਕੀਤਾ ਹੈ। ਸੋ ਜੇ ਅਜ ਇਹਨਾਂ ਵਿਚੋਂ ਯਾਰਾਂ ਨੂੰ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੋਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ ਤਾਂ ਫੇਰ ਇਕੱਲੀ ਪਹਿਲੀ ਦਾਸਤਾਂ ਕਿਸ ਤਰ੍ਹਾਂ ਸ੍ਰੀ ਮੁਖਵਾਕ ਹੋ ਸਕਦੀ ਹੈ। ਇਹ ਬੜਾ ਯਥਾਰਥਕ ਸ਼ੰਕਾ ਹੈ, ਇਸ ਨੂੰ ਨਵਿਰਤ ਕਰਨ ਲਈ ਹੇਠ ਲਿਖੀਆਂ ਕੂਣਸਾਂ ਨਿਕਲਦੀਆਂ ਹਨ।

1. ਕੋਈ ਸੂਰਮਾ ਆਪਣਾ ਜ਼ਫਰਨਾਮਾ ਆਪ ਨਹੀਂ ਲਿਖਦਾ। ਇਹ ਆਪਣੇ ਮੂੰਹ ਆਪ ਮੀਆਂ ਮਿਠੂ ਬਣਨ ਵਾਲੀ ਗਲ ਹੈ। ਸੋ ਗੁਰੂ ਸਾਹਿਬ ਨੇ ਆਪਣਾ ਜ਼ਫਰਨਾਮਾ ਆਪਣੇ ਹਥੀਂ ਕਿਉਂ ਲਿਖਣਾ ਸੀ।

2. ਬੇਸ਼ਕ ਉਹ ਫਾਰਸੀਦਾਂ ਸਨ ਤੇ ਉਹਨਾਂ ਦੇ ਦਰਬਾਰ ਵਿਚ ਫਾਰਸੀ ਕਵੀਤੇ ਲੇਖਕ ਵੀ ਸਨ। ਉਹਨਾਂ ਦੇ ਆਪਣੇ ਫਾਰਸੀ ਗਿਆਨ ਦਾ ਸਬੂਤ ਉਹਨਾਂ ਦੀ ਬਾਣੀ ਵਿਚ ਕਿਤੇ ਕਿਤੇ ਉਚਰੇ ਗਏ ਫਾਰਸੀ ਛੰਦਾਂ ਤੋਂ ਮਿਲਦਾ ਹੈ। ਪਰ ਉਹਨਾਂ ਨੇ ਫਾਰਸੀ ਵਿਚ ਆਪ ਕੋਈ ਨਰੋਲ ਕਵਿਤਾ ਨਹੀਂ ਕੀਤੀ 'ਜਿਸ ਤੋਂ ਅਨੁਮਾਨ ਲਾਇਆ ਜਾ ਸਕਦਾ ਕਿ ਇਹ ਕਵਿਤਾ ਵੀ ਉਨ੍ਹਾਂ ਦੀ ਹੀ ਹੋਵੇਗੀ।

3. ਕਾਵਿ ਕਲਾ ਦੀ ਨੁਹਾਰ ਤੋਂ ਇਹ ਕਵਿਤਾ ਉਸ ਪਾਏ ਦੀ ਨਹੀਂ, ਜਿੰਨੀ ਕਿ ਗੁਰੂ ਗੋਬਿੰਦ ਸਿੰਘ ਵਰਗੀ ਆਲਮ ਸ਼ਖਸੀਅਤ ਤੋਂ ਆਸ ਹੋ ਸਕਦੀ ਹੈ। ਕਈ ਥਾਈਂ ਵਿਅਕਤੀ ਪਖ ਤੋਂ ਵੀ ਐਸੇ ਨੁਕਸ ਹਨ ਜੋ ਹੈਰਾਨੀ ਪੈਦਾ ਕਰਦੇ ਹਨ।* ਇੰਜ

*ਸ੍ਰੀ ਲਸ਼ਮਣ ਦਾਸ ਸ਼ਾਇਕ ਇਸ ਬਾਰੇ ਲਿਖ ਚੁਕੇ ਹਨ।

ਹੀ ਕੁਝ ਥਾਵਾਂ ਤੇ ਵਿਸ਼ੈਵਸਤੂ ਦੀ ਤਰਤੀਬ ਉਘੜ ਦੁਘੜੀ ਤੇ ਕਿਤੇ ਕਿਤੇ ਇਕਦੂਜੀ ਨੂੰ ਕਾਟਵੀਂ ਹੈ। ਜੇ ਇਹ ਗੁਰੂ ਸਾਹਿਬ ਦੀ ਰਚਨਾ ਹੁੰਦੀ ਤਾਂ ਇਸ ਵਿਚ ਇਹ ਨੁਕਸ ਨਾ ਹੁੰਦੇ। ਉਹ ਉਸੇ ਉਚ ਕੋਟੀ ਦੀ ਹੁੰਦੀ, ਜਿੰਨੀਆਂ ਉਹਨਾਂ ਦੀਆਂ ਪੰਜਾਬੀ ਤੇ ਬਰਿਜ ਦੀਆਂ ਕਾਵਿ ਰਚਨਾਵਾਂ ਹਨ। ਮਿਸਾਲ ਵਜੋਂ ਇਸ ਵਿਚ :

(ੳ) ਕਸਮ ਤੋੜਨ ਦੇ ਉਲਾਹਮਿਆਂ ਦੇ 26 ਛੰਦ ਤਾਂ ਇਕ ਟਕ ਹਨ ਤੇ ਫੇਰ ਹਰ ਦੂਜੇ ਤੀਜੇ (ਕਿਤਾਬੀ) ਸਫੇ ਤੇ ਦੋ ਦੋ ਚਾਰ ਚਾਰ ਛੰਦ ਮੁੜ ਇਸੇ ਵਿਸ਼ੇ ਦੇ ਆ ਜਾਂਦੇ ਹਨ, ਜੋ ਅਤ ਬੇਲੋੜੇ ਤੇ ਬੇਥਾਵੇਂ ਜਾਪਦੇ ਹਨ। ਅਜਿਹੀ ਦੁਹਰ ਤਿਹਰ ਗੁਰੂ ਸਾਹਿਬ ਦੀ ਰਚਿਤ ਕਿਸੇ ਹੋਰ ਕਵਿਤਾ ਵਿਚ ਨਹੀਂ ਆਈ।

(ਅ) ਇਸੇ ਤਰ੍ਹਾਂ ਇਕ ਦੂਸਰੀ ਨੂੰ ਕਾਟਵੀਂ ਗਲ ਦੀ ਇਕ ਰੜਕਵੀਂ ਮਿਸਾਲ ਪੇਸ਼ ਕੀਤੀ ਜਾਂਦੀ ਹੈ।

ਇਕ ਬੰਨੇ ਇਸ ਦਾਸਤਾਂ ਵਿਚ ਗੁਰੂ ਸਾਹਿਬ ਨੂੰ ਔਰੰਗਜ਼ੇਬ ਨੂੰ ਦੀਨੇ ਕਾਂਗੜ ਆਕੇ ਮਿਲਣ ਵਾਸਤੇ ਸਦਦਿਆਂ ਦਿਖਾਇਆ ਗਿਆ ਹੈ ਤੇ ਦੂਸਰੇ ਬੰਨੇ ਇਸਦੇ ਨਾਲ ਹੀ ਔਰੰਗਜ਼ੇਬ ਪਾਸ ਗੁਰੂ ਸਾਹਿਬ ਨੂੰ ਆਪ ਹਾਜ਼ਰ ਹੋਣ ਦੀ ਦਰ-ਖਾਸਤ ਕਰਦਿਆਂ ਬਿਆਨਿਆਂ ਗਿਆ ਹੈ।

—"ਕਿ ਤਸ਼ਰੀਫ ਕਸਬਾ ਕਾਂਗਰ ਕੁ ਨੱਦ ਵਜ਼ਾਂ ਪਸ ਮੁਲਕਾਤ ਬਾਹਮ ਸ਼ਵੱਦ–58
(ਜੇ ਕਾਂਗੜ ਦੇ ਕਸਬੇ ਤਸ਼ਰੀਫ ਲੈ ਆਵੇ ਤਾਂ ਉਥੇ ਆਪਸ ਵਿਚ ਮੁਲਾਕਾਤ ਹੋ ਜਾਵੇ)

—"ਨ ਜ਼ਰਾ ਕਰੀਂ ਖਤਰਾ ਤੁਰਾਸਤ ਹਮਾਂ ਕੌਮ ਬਰਾਰ ਹੁਕਮ ਮਰਾਸਤ"–59
(ਇਸ ਵਿਚ ਜ਼ਰਾ ਜਿੰਨਾ ਵੀ ਖਤਰਾ ਨਹੀਂ, ਕਿਉਂਕਿ ਸਾਰੀ ਬਰਾੜ ਕੌਮ ਮੇਰੇ ਹੁਕਮ ਵਿਚ ਹੈ।

—"ਬਿਆਤਾ ਸੁਖਨ ਖੁਦ ਜ਼ਬਾਨੀ ਕੁਨੇਮ ਬਰੂਏ ਸ਼ੁਮਾ ਮਿਹਰਬਾਨੀ *ਕੁਨੇਮ"–60
(ਉਥੇ ਖੁਦ ਜ਼ਬਾਨੀ ਗਲਬਾਤ ਕਰਾਂਗੇ ਤੇਰੇ ਸਾਹਮਣੇ ਮਿਹਰਬਾਨੀ ਕਰਾਂਗੇ) ,
ਪਰ ਅਗੇ......?

—"ਸ਼ਹਿਨਸ਼ਾਹ ਹਾ ਬੰਦਾਏ ਚਾਕ ਹਾਰਮੇ ਹੁਕਮ ਆਇਦ ਬਜਾਂ ਹਾਜ਼ਰੇਮ–62
(ਸ਼ਹਿਨਸ਼ਾਹ ਦਾ ਬੰਦਾ (ਮੈਂ) ਚਾਕਰ ਹੈ —ਚਾਕਰ ਫਾਰਸੀ ਦਾ ਸ਼ਬਦ ਹੈ— ਜੇ ਹੁਕਮ ਆਵੇ ਤਾਂ ਜਾਨ ਹਾਜ਼ਰ ਕਰਾਂ)

—ਗਰਚਿ ਬਿਆਇਦ ਫੁਰਮਾਨਿ ਮਨ ਹਜ਼ੂਰਤ ਬਿਆਇਮ ਹਮਾ ਜਾਨੋ ਤਨ"–63
(ਅਗਰ ਮੈਨੂੰ ਫੁਰਮਾਨ ਹੋਵੇ ਤਾਂ ਮੈਂ ਸਾਰਾ ਜਾਨ ਤੇ ਸਰੀਰ ਹਾਜ਼ਰ ਕਰ ਦਿਆਂ)

---

*ਇਹ ਤੁਕ ਸ਼ੈਲੀ ਦੀ ਕਚਿਆਈ ਤੇ ਫਾਰਸੀ ਗਿਆਨ ਦੀ ਘਾਟ ਦਰਸਾਉਂਦੀ ਹੈ।

ਜੇ ਗੁਰੂ ਸਾਹਿਬ ਦੀ ਇਹ ਆਪਣੀ ਰਚਨਾ ਹੁੰਦੀ ਤਾਂ ਉਹ ਪਹਿਲੀ ਪੋਜ਼ੀਸ਼ਨ ਤੋਂ ਬਾਅਦ 62ਵੇਂ ਤੇ 63ਵੇਂ ਛੰਦ ਵਾਲੀ ਦੂਸਰੀ ਪੋਜ਼ੀਸ਼ਨ ਨਾ ਲੈਂਦੇ। ਲਾਲਾ ਨਾਨਕ ਚੰਦ ਨਾਜ਼ ਤੇ ਸ੍ਰੀ ਪਿਆਰਾ ਸਿੰਘ ਪੱਦਮ ਨੇ ਇਹ ਦੋਵੇਂ ਛੰਦ ਆਪਣੀਆਂ ਛਪਤਾਂ ਵਿਚ ਨਹੀਂ ਛਾਪੇ।

ਇਹ ਛਾਂਟਾ ਛਾਂਟੀ ਦਾ ਕਾਰਨ ਵਿਗਿਆਨਕ ਨਹੀਂ ਅਧਿਆਤਮਕ ਹੈ, ਜਿਸ ਵਿਚ ਅਨਿਸਚਿਤ ਰੜਕਾਂ ਨੂੰ ਛਾਂਟ ਕੇ ਖਰੜੇ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ ਗਈ ਹੈ ਤਾਂ ਜੁ ਇਸਦੇ ਮਾੜ ਨਾਲ ਗੁਰੂ ਸਾਹਿਬ ਦੀ ਕਸੋਭਾ ਨਾ ਹੋਵੇ।

ਵਿਗਿਆਨਕ ਯਥਾਰਥਵਾਦੀ ਦਰਿਸ਼ਟੀ ਕਿਸੇ ਇਤਿਹਾਸਕ ਸਾਹਿਤਕ ਰਚਨਾ ਵਿਚੋਂ ਮਾੜੇ ਨੂੰ ਛਾਂਟ ਕੇ ਚੰਗੇ ਦੇ ਅਧਾਰ ਉਤੇ ਨਰੀਖਸ਼ਨ ਨਹੀਂ ਕਰਦੀ। ਉਹ ਤਾਂ ਉਸ ਰਚਨਾ ਦੇ ਸਮੂਲਚੇ ਮਾੜੇ ਚੰਗੇ, ਗਲਤ ਠੀਕ ਤੇ ਵਿਰੋਧ ਹਮਾਇਤ ਸਾਹਵੇਂ ਰਖਕੇ ਇਸ ਦਾ ਨਰੀਖਸ਼ਨ ਕਰੇਗੀ ਤੇ ਇਹ ਨਰੀਖਸ਼ਨ ਦੇ ਅਧਾਰ ਉਤੇ ਉਸਦੇ ਅਸਲੀ ਜਾਂ ਨਾ ਅਸਲੀ ਤੇ ਆਪਦੇ ਜਾਂ ਪਰਾਏ ਹੋਣ ਦਾ ਤੱਥ ਕਢੇਗੀ। ਤਦ ਹੀ ਉਸਦਾ ਸਾਹਿਤਕ ਤੇ ਇਤਹਾਸਕ ਮੁਲੰਕਣ ਹੋ ਸਕੇਗਾ, ਨਹੀਂ, ਤਾਂ ਨਹੀਂ। ਸੋ ਵਿਗਿਆਨਕ (ਪਦਾਰਥਵਾਦੀ) ਦਰਿਸ਼ਟੀ ਦਾ ਕੰਮ ਇਸ ਦੀਵਾਨ ਵਿਚੋਂ ਗੁਰੂ ਸਾਹਿਬ ਨੂੰ ਕਸੋਭਦੀਆਂ ਦਾਸਤਾਵਾਂ ਜਾਂ ਛੰਦ ਤਿਆਗ ਕੇ ਇਸ ਨੂੰ ਆਚਰਨਕ ਪਖੋਂ ਉਚਾ ਤੇ ਸੁਚਾ ਦਿਖਾਉਣਾ ਨਹੀਂ, ਸਗੋਂ ਇਸ ਦੇ ਮੰਦੇ ਚੰਗੇ ਤੋਂ ਹੀ ਇਸਦੇ ਅਸਲੀ ਜਾਂ ਨਾਸਅਲੀ, ਗੁਰੂ ਸਾਹਿਬ ਦੀ, ਆਪਣੀ ਜਾਂ ਕਿਸੇ ਹੋਰ ਦੀ ਕਿਰਤ ਹੋਣ ਦਾ ਨਿਰਣਾ ਕਰਨਾ ਹੈ। ਸੋ ਇਸ ਉਪਰਲੀ ਵਿਰੋਧਤਾਈ ਦਾ ਨਿਰਣਾ ਦਸਦਾ ਹੈ, ਕਿ ਜੇ ਇਹ ਰਚਨਾ ਗੁਰੂ ਸਾਹਿਬ ਦੀ ਆਪਣੀ ਹੁੰਦੀ ਤਾਂ ਉਹ ਇਹ ਦੋਵੇਂ ਆਪਾ-ਵਿਰੋਧੀ ਪੋਜ਼ੀਸ਼ਨਾਂ ਨਾ ਲੈਂਦੇ ਤੇ ਦੋਵਾਂ ਵਿਚੋਂ ਇਕੋ ਲੈਂਦੇ।

4. ਇਸ ਦਾਸਤਾਂ ਵਿਚ ਬਹੁਤਾ ਜ਼ੋਰ ਔਰੰਗਜ਼ੇਬ ਵਲੋਂ ਖਾਧੀ ਗਈ ਕਸਮ ਤੋੜਨ ਦੀ ਭੰਡੀ ਤੇ ਲਾਇਆ ਗਿਆ ਹੈ। ਹਾਲਾਂਕਿ ਗੁਰ ਇਤਿਹਾਸ ਵਿਚੋਂ ਕਿਤੇ ਵੀ ਸਪਸ਼ਟ ਨਹੀਂ ਹੁੰਦਾ ਕਿ ਔਰੰਗਜ਼ੇਬ ਜਾਂ ਉਸ ਦੀਆਂ ਆਪਣੀਆਂ ਸ਼ਾਹੀ ਫੌਜਾਂ ਨੇ ਗੁਰੂ ਸਾਹਿਬ ਨਾਲ ਕਿਤੇ ਮੱਥਾ ਲਾਇਆ ਹੋਵੇ ਤੇ ਉਸ ਨੇ ਕਸਮ ਖਾ ਕੇ ਉਹਨਾਂ ਤੋਂ ਕਿਲਾ ਛੁਡਾ ਲਿਆ ਹੋਵੇ। ਸੋ ਜੇ ਇਹ ਦਾਸਤਾਂ ਸ੍ਰੀ ਮੁਖਵਾਕ ਹੁੰਦੀ ਤਾਂ ਉਹ ਅਜਿਹਾ ਝੂਠਾ ਉਲਾਹਮਾਂ ਔਰੰਗਜ਼ੇਬ ਨੂੰ ਕਿਸ ਤਰ੍ਹਾਂ ਦੇ ਸਕਦੇ ਸਨ। ਉਹ ਤਾਂ ਸਚਾਈ ਦੇ ਅਵਤਾਰ ਸਨ ਤੇ ਉਹਨਾਂ ਦੀ ਸਾਰੀ ਬਾਣੀ ਸੱਚ ਤੇ ਆਧਾਰਤ ਹੈ।

5. ਇਸ ਵਿਚ ਕਈ ਥਾਂ ਔਰੰਗਜ਼ੇਬ ਦੀਆਂ ਬੇਲੋੜੀਆਂ ਸਿਫਤਾਂ ਕੀਤੀਆਂ ਗਈਆਂ ਹਨ, ਜੋ ਗੁਰੂ ਸਾਹਿਬ ਕਦੇ ਨਹੀਂ ਸਨ ਕਰ ਸਕਦੇ।

6. ਜੇ ਜ਼ਫਰਨਾਮੇ ਵਾਲੀ ਦਾਸਤਾਂ ਗੁਰੂ ਸਾਹਿਬ ਦੀ ਕਿਰਤ ਹੈ ਤਾਂ ਬਾਕੀ ਯਾਰਾਂ ਦਾਸਤਾਵਾਂ ਵੀ ਉਹਨਾਂ ਦੀ ਕਿਰਤ ਹੋਣਗੀਆਂ। ਕਿਉਂਕਿ ਇਹਨਾਂ ਸਾਰੀਆਂ ਵਿਚ ਕਾਵਿ ਕਲਾ ਦੀ ਨੁਹਾਰ ਤੇ ਵਾਕਬੰਦੀ ਇਕਸੇ ਬੁਧੀ ਦੀ ਹੈ ਤੇ ਕਰਤਾ ਨੇ ਇਹਨਾਂ ਦਾਸਤਾਂ ਨੂੰ ਜਫਰਨਾਮੇ ਵਾਲੇ ਰੋਹ ਚੜ੍ਹਾਊ ਰੰਗ ਵਿਚ ਰੰਗਣ ਦੀ ਕੋਸ਼ਿਸ਼ ਕੀਤੀ ਹੈ। ਹਰ ਦਾਸਤਾਂ ਦੇ ਅਖੀਰਲੇ ਦੋ ਛੰਦ ਇਸ ਰੰਗ ਨੂੰ ਪੇਸ਼ ਕਰਦੇ ਹਨ ਤੇ ਆਖਰੀ ਛੰਦ ਤੋਂ ਹਰ ਪਹਿਲਾ ਛੰਦ ਇਸ ਤਰ੍ਹਾਂ ਬੋਲਦਾ ਹੈ।

—ਬ-ਕਿਹ ਸਾਕੀਆ ਸਾਗਰਿ ਸਬਜ਼ਾ ਰੰਗ ਕਿ ਮਾਰਾ ਬਕਾਰ ਅਸਤਦਰ ਵਕਤ ਜੰਗ''

(ਸਾਕੀਆ ! ਮੈਨੂੰ ਸਬਜ਼ ਰੰਗ ਦਾ ਪਿਆਲਾ ਦੇਹ ਜੋਕਿ ਜੰਗ ਵੇਲੇ ਮੇਰੇ ਕੰਮਆਵੇ)

ਸਬਜ਼ਾ ਰੰਗ ਦੋ ਥਾਈਂ ਫੀਰੋਜ਼ਾ ਹੋ ਗਿਆ ਹੈ ਤੇ ਦੋ ਥਾਈਂ ਸੁਰਖ । ਸਬਜ਼ੇ ਤੇ ਫੀਰੋਜ਼ੀ ਰੰਗ ਦੇ ਪਿਆਲੇ ਤੋਂ ਤਾਂ ਭੰਗ (ਸੁਖ ਨਿਧਾਨ) ਹੀ ਮੁਰਾਦ ਹੋ ਸਕਦੀ ਹੈ ਤੇ ਸੁਰਖ ਤੋਂ ਸ਼ਰਾਬ ।

ਇਸ ਟੂਕ ਤੋਂ ਕਰਤਾ ਦੀ ਮਾਨਸਕ ਰੁਚੀ ਦਾ ਪਤਾ ਲਗਦਾ ਹੈ, ਜੋ ਗੁਰੂ ਸਾਹਿਬ ਦੀ ਨਹੀਂ ਹੋ ਸਕਦੀ । ਇਤਿਹਾਸ ਗਵਾਹ ਹੈ, ਕਿ ਗੁਰੂ ਸਾਹਿਬ ਨੇ ਇਹ ਉਮਰ ਖਿਆਮੀ ਪਿਆਲੀ ਦੀ ਕਲਪਣਾ ਆਪਣੇ ਬਚਨ ਤੇ ਕਰਮ ਵਿਚ ਕਿਤੇ ਨਹੀਂ ਕੀਤੀ । ਇਸ ਲਈ ਇਸ ਦੀਵਾਨ ਦੇ ਕਰਤਾ ਉਹ ਨਹੀਂ ਹੋ ਸਕਦੇ । ਉਹਨਾਂ ਦਾ ਕੋਈ ਦਰਬਾਰੀ ਕਵੀ ਹੋਵੇਗਾ ।

7. ਇਸ ਦਾਸਤਾਂ ਦਾ ਸਭ ਤੋਂ ਪਰਸਿਧ ਤੇ ਪਾਕਿਸਤਾਨ ਤੇ ਚੀਨ ਨਾਲ ਅਜ ਕਲ ਦੇ ਵਿਗਾੜ ਵਿਚ ਪੈਦਾ ਹੋਏ ਰਣਤਾਮਕ ਮਾਹੌਲ ਵਿਚ ਬਹੁਤ ਵਰਤਿਆ ਜਾ ਰਿਹਾ 'ਤੰਗ ਆਮਦ ਬਜੰਗ ਆਮਦ' ਦਾ ਫਲਸਫਾ ਦੇਣ ਵਾਲਾ ਇਹ ਕੁਣਸਾਤਸਕ ਛੰਦ ਹੈ ।

—ਚੂੰ ਕਾਰ ਅਜ਼ ਹਮਾਂ ਹੀਲਤੇ ਦਰਗੁਜ਼ਸ਼ਤ ਹਿਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ—82

ਦਰ ਅਸਲ ਇਹ ਛੰਦ ਬੋਸਤਾਂ ਵਿਚੋਂ ਸ਼ੇਖ ਸਾਅਦੀ ਦੇ ਇਸ ਛੰਦ ਦੀ ਧਾਰਨਾ ਹੈ ।

—ਚੂੰ ਦਸਤ ਜ਼ ਹਮਾ ਹੀਲਤੇ ਦਰ ਗੁਜ਼ਸ਼ਤ ਹਿਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ

ਇਸ ਬਾਰੇ ਤਿੰਨ ਚਾਰ ਕਿੰਤੂ ਹਨ ।

ਪਹਿਲਾ, ਗੁਰੂ ਸਾਹਿਬ ਦੀ ਸਾਰੀ ਰਚਨਾ ਪਹਿਲ ਪਰਿਥਮ ਦੀ ਰਚਨਾ ਹੈ, ਇਸ ਕਰਕੇ ਹੀ ਉਹ ਰੱਬੀ (ਬਾਣੀ) ਮੰਨੀ ਜਾਂਦੀ ਹੈ ।ਉਹ ਕਿਸੇ ਹੋਰ ਵਿਅਕਤੀ, ਗਰੰਥ ਜਾਂ ਕਿਤਾਬ ਦੀ ਨਕਲ ਜਾਂ ਧਾਰਨਾ ਨਹੀਂ ਤੇ ਨਾ ਉਹ ਕਿਸੇ ਹੋਰ ਲਿਖਤ ਦੀ ਅਦਲਾ ਬਦਲੀ ਕਰਕੇ ਆਪਣੇ ਅਨਕੂਲ ਢਾਲੀ ਹੋਈ ਹੈ (ਇਸੇ ਤਰ੍ਹਾਂ 81ਵੇਂ ਛੰਦ ਵਿਚ ਫਿਰਦੋਸੀ ਨੂੰ ਦਰਿਸ਼ਟਾਂਤਿਆ ਗਿਆ ਹੈ— "ਚਿ ਗੁਫਤ ਫਿਰਦੋਸੀ ਖੁਸ਼ਬਿਆਂ, ਸ਼ਤਾਬੀ *ਬੂਦ ਕਾਰਿ ਆਹਰਮਾਂ ।" (ਅਰਥ ਹੈ, ਜਿਸ ਤਰ੍ਹਾਂ ਮਿਠਬੋਲੇ ਫਿਰਦੋਸੀ ਨੇ ਕਿੰਨਾ ਚੰਗਾ ਆਖਿਆ ਹੈ, ਕਿ ਛੇਤੀ ਕਰਨੀ ਸ਼ੈਤਾਨ ਦਾ ਕੰਮ ਹੈ)

ਇਹ ਦੋਵੇਂ ਟੂਕਾਂ ਗੁਰੂ ਸਾਹਿਬ ਦੀ ਰਚਨਾਤਮਕਤਾ ਦੇ ਪਹਿਲ ਪਰਿਥਮ ਹੋਣ ਤੇ ਹਰਫ ਲਿਆਉਂਦੀਆਂ ਹਨ ।

ਦੂਸਰਾ : ਇਹ ਛੰਦ ਗੁਰੂ ਸਾਹਿਬ ਦੀ ਸਿਕੇ ਬੰਦ ਖੰਡੇ ਖੜਗ ਦੀ ਵਿਚਾਰਧਾਰਾ ਦੇ ਕਤਈ ਵਿਰੁਧ ਹੈ । ਸਿਖ ਇਤਿਹਾਸ ਤੋਂ ਸੂਝਵਾਨ ਕੋਈ ਪੁਰਸ਼ ਵੀ ਇਸ ਛੰਦ ਵਿਚ ਬਿਆਨ ਕੀਤੀ ਗਈ ਗੁਰੂ ਸਾਹਿਬ ਦੀ ਪੋਜ਼ੀਸ਼ਨ ਨੂੰ ਸਵੀਕਾਰ ਨਹੀਂ ਕਰੇਗਾ । ਜਦ ਕਿ ਇਸ ਦਾਸਤਾਂ ਵਿਚ ਕਥਤ ਲੜਾਈ ਤੋਂ ਕਿਤੇ ਪਹਿਲਾਂ ਗੁਰੂ ਸਾਹਿਬ ਦੀ ਰਚਿਤ ਬਾਣੀ ਦਾ ਹਰ ਸਵੱਈਆ, ਹਰ ਛੰਦ, ਹਰ ਸ਼ਬਦ ਤੇ ਹਰ ਚੌਪਈ ਖੜਗ ਹੀ ਖੜਗ ਪੁਕਾਰਦਾ ਹੈ । ਜੇ ਉਹਨਾਂ ਤੰਗ ਆ ਕੇ ਹੀ ਸ਼ਮਸ਼ੀਰ ਹਥ ਵਿਚ ਫੜਨੀ ਸੀ ਤਾਂ ਉਹਨਾਂ ਆਦਿ ਅਰੰਭ ਤੋਂ ਸ਼ਸਤਰ ਕਿਉਂ ਇਕਤਰ ਕਰਨ ਲਗਣਾ ਸੀ । ਫੌਜਾਂ ਤੇ ਬਾਜ਼ ਕਿਉਂ ਰਖਣੇ ਸਨ, ਸ਼ਕਤੀਆਂ ਦੀ ਪ੍ਰਤੀਕ ਚੰਡੀ ਤੇ ਦੁਰਗਾ ਕਿਉਂ ਗਾਉਣੀਆਂ ਸਨ।

*ਸ਼ਤਾਬੀ ਬੂਦ ਫਾਰਸੀ ਵਾਕਬੰਦੀ ਨਹੀਂ ਹੈ ।

ਜਿਸ ਗੁਰੂ ਦਾ "ਪਿਰਥਮ ਭਗੌਤੀ ਸਿਮਰ ਕੇ" ਹਰ ਕਦਮ ਉਠਦਾ ਤੇ ਕੰਮ ਆਰੰਭ ਹੁੰਦਾ ਰਿਹਾ ਹੋਵੇ, ਉਹ ਇਸ ਛੰਦ ਦੇ ਦਾਸਤਾਂ ਵਿਚ ਧਾਰਨ ਕੀਤੇ ਗਏ ਤੇਗ ਆਮਦ ਬਜੰਗ ਆਮਦ ਦੇ ਢੁਚਰਕ ਫਲਸਫੇ ਨੂੰ ਕਿਸ ਤਰ੍ਹਾਂ ਅਪਣਾ ਸਕਦਾ ਸੀ ?

ਤੀਸਰਾ : ਜੇ ਇਹ ਤੁਕਾਂ ਗੁਰੂ ਸਾਹਿਬ ਦੀ ਆਪਣੀ ਫਿਲਾਸਫੀ ਦੀ ਧਾਰਨਾ ਹੁੰਦੀਆਂ ਤਾਂ ਇਸ ਦਾ ਦਿਖਾਵਾ ਉਹਨਾਂ ਦੀਆਂ ਹੋਰਨਾਂ ਰਚਨਾਵਾਂ ਵਿਚ ਵੀ ਜ਼ਰੂਰ ਹੁੰਦਾ। ਜਿਸ ਤਰ੍ਹਾਂ ਉਹਨਾਂ ਦੀਆਂ ਆਪਣੀਆਂ ਰਚਨਾਵਾਂ ਵਿਚ ਤੇਗ ਤੇ ਖੜਗ ਦੇ ਜ਼ੋਰ ਸ਼ਕਤੀ ਉਭਾਰਨ, ਦੁਸ਼ਟ ਪਛਾੜਨ ਤੇ ਇਕੋ ਹੀ ਭਗਵਾਨ ਅਗੇ ਸਿਰ ਨਿਵਾਉਣ ਦੀਆਂ ਗੱਲਾਂ ਥਾਂ ਪਰ ਥਾਂ ਭਰੀਆਂ ਹੋਈਆਂ ਹਨ ਤੇ ਕੋਈ ਰਚਨਾ ਵੀ ਇਹਨਾਂ ਤੋਂ ਵਾਂਝੀ ਨਹੀਂ : ਇਹਨਾਂ ਵਿਚੋਂ ਕਿਤੇ ਵੀ ਮਜਬੂਰ ਹੋ ਕੇ ਸ਼ਮਸ਼ੀਰ ਚੁਕਣ ਵਾਲੇ ਫਲਸਫੇ ਦੀ ਵਾਸ਼ਨਾ ਨਹੀਂ ਆਉਂਦੀ।

ਚੌਥਾ : ਇਹ ਛੰਦ ਖਿਮਾ ਜਾਚਕਤਾ ਦਾ ਪਰਤੀਕ ਹੈ। ਔਰੰਗਜ਼ੇਬ ਨੇ ਗੁਰੂ ਸਾਹਿਬ ਤੋਂ ਕੋਈ ਜਵਾਬ ਤਲਬੀ ਨਹੀਂ ਕੀਤੀ, ਜਿਵੇਂ ਕਿ ਉਨ੍ਹਾਂ ਨੂੰ ਆਪਣੀ ਸਫਾਈ ਵਿਚ ਇਹ ਛੰਦ ਰਚਦਿਆਂ ਦਰਸਾਇਆ ਗਿਆ ਹੈ। ਇਤਿਹਾਸ ਵਾਚਿਆਂ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਸ਼ਮਸ਼ੀਰ ਪਹਾੜੀ ਰਾਜਿਆਂ ਤੇ ਮੁਗਲ ਸੂਬੇਦਾਰਾਂ ਦੇ ਹਮਲਿਆਂ ਤੋਂ ਕਿਤੇ ਪਹਿਲਾਂ ਫੜੀ ਸੀ ਤੇ "ਸੈਫ, ਸਰੋਹੀ, ਸਹਿਥੀ" ਨੂੰ ਕਿਤੇ ਅਗੇਤਰ ਹੀ ਆਪਣਾ ਪੀਰ ਬਣਾਇਆ ਹੋਇਆ ਸੀ।

ਸੋ ਉਪਰਲੇ ਵਿਵਾਦ ਨੂੰ ਮੁਖ ਰਖ ਕੇ ਇਹ ਕਿਹਾ ਜਾ ਸਕਦਾ ਹੈ ਕਿ ਜ਼ਫਰਨਾਮਾ ਗੁਰੂ ਗੋਬਿੰਦ ਸਿੰਘ ਦੀ ਆਪਣੀ ਰਚਨਾ ਨਹੀਂ। ਇਹ ਉਹਨਾਂ ਦੇ ਕਿਸੇ ਅਣਜਾਤੇ ਸਮਕਾਲੀ ਕਿੱਸਾ ਕਵੀ ਦੀ ਕਿਰਤ ਹੈ, ਜੋ ਅਸਲੀਅਤ ਨਾਲੋਂ ਕਲਪਤ ਜ਼ਿਆਦਾ ਹੈ, ਜਿਸ ਕਰਕੇ ਕਈ ਥਾਈਂ ਕਚਿਆਈਆਂ ਰੜਕਦੀਆਂ ਹਨ। ਤੇ ਗੁਰੂ ਸਾਹਿਬ ਦੀ ਸਿਕੇਬੰਦ ਫਿਲਾਸਫੀ ਤੋਂ ਵਿਰੋਧ ਦਰਿਸ਼ਟੀ ਮਾਨ ਹੁੰਦਾ ਹੈ।

ਹੋਇਆ ਇਹ ਜਾਪਦਾ ਹੈ, ਕਿ ਗੁਰੂ ਸਾਹਿਬ ਤੇ ਉਹਨਾਂ ਦੇ ਦਰਬਾਰੀ ਕਵੀਆਂ ਦੀਆਂ ਸਰਸਾ ਨਦੀ ਵਿਚ ਰੁੜ੍ਹਨੋਂ ਬਚ ਗਈਆਂ ਰਚਨਾਵਾਂ ਦੇ ਖਰੜੇ ਜਦ ਮਾਤਾ ਸੁੰਦਰੀ ਨੇ ਦਿੱਲੀ ਤੋਂ ਭਾਈ ਮਨੀ ਸਿੰਘ ਨੂੰ ਭੇਜੇ ਤਾਂ ਇਹਨਾਂ ਵਿਚੋਂ ਗੁਰੂ ਸਾਹਿਬ ਦੀਆਂ ਰਚਨਾਵਾਂ ਦਸਮ ਗਰੰਥ ਵਿਚ ਚਾੜ੍ਹਨ ਲਗਿਆਂ ਗੁਰੂ ਸਾਹਿਬ ਦਾ ਕਿਹਾ ਜਾਂਦਾ ਔਰੰਗਜ਼ੇਬ ਨੂੰ ਲਿਖਿਆ ਖਤ ਨਹੀਂ ਲਭਾ। ਗੁਰੂ ਸਾਹਿਬ ਆਪ ਤਾਂ ਹਥੀਂ ਘਟ ਹੀ ਲਿਖਦੇ ਸਨ, ਬਹੁਤਾ ਬੋਲਕੇ ਹੀ ਲਿਖਵਾਉਂਦੇ ਸਨ। ਇਸ ਕਰਕੇ ਖਰੜਿਆਂ ਵਿਚੋਂ ਉਹਨਾਂ ਦੀ ਹਥ ਲਿਖਤ ਪਛਾਨਣ ਦਾ ਸਵਾਲ ਹੀ ਪੈਦਾ ਨਹੀਂ ਹੋਣਾ। ਇਸ ਲਈ ਭਾਈ ਮਨੀ ਸਿੰਘ ਨੇ ਉਹਨਾਂ ਖਰੜਿਆਂ ਵਿਚੋਂ ਮਿਲੇ ਇਕੋ ਨੁਹਾਰ ਵਾਲੇ ਫਾਰਸੀ ਕਵਿਤਾਵਾਂ ਦੇ ਇਸ ਸਾਰੇ ਦੀਵਾਨ ਨੂੰ, ਉਹ 'ਖਤ' ਮਿਥ ਲਿਆ, ਜਿਸਦੀ ਪਹਿਲੀ ਦਾਸਤਾਂ ਔਰੰਗਜ਼ੇਬ ਨੂੰ ਸੰਬੋਧਨ ਕਰਕੇ ਲਿਖੀ ਹੋਈ ਸੀ ਤੇ ਇਸ ਨੂੰ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਲਿਖ ਕੇ ਦਸਮ ਗਰੰਥ ਵਿਚ ਚਾੜ੍ਹ ਲਿਆ। ਕਿਉਂਕਿ ਦਸਮ ਗਰੰਥ ਵਿਚ ਚਾੜ੍ਹੀ ਜਾਣ ਵਾਲੀ ਹਰ ਰਚਨਾ ਨੂੰ ਸ੍ਰੀ ਮੁਖਵਾਕ ਲਿਖਣਾ ਭਾਈ ਸਾਹਿਬ ਦਾ ਹੀ ਕੰਮ ਸੀ। ਗੁਰੂ ਸਾਹਿਬ ਨੇ ਤਾਂ ਆਪਣੀਆਂ ਲਿਖਤਾਂ ਨੂੰ ਆਪਣਾ ਮੁਖਵਾਕ ਨਹੀਂ ਸੀ ਲਿਖਣਾ।

ਤੇ ਜਦ ਇਹ ਦਾਸਤਾਂਵਾਂ ਦਾ ਦੀਵਾਨ ਇਕ ਵਾਰ ਸ੍ਰੀ ਮੁਖਵਾਕ ਹੋ ਗਿਆ ਤਾਂ ਫੇਰ

ਮਧਕਾਲੀਨ ਸਮੇਂ ਦੀ ਸ਼ਰਧਾ ਨੇ ਇਸ ਉਪਰ ਕਦ ਕਿੰਤੂ ਕਰਨਾ ਸੀ । ਸੋ ਦੋ ਢਾਈ ਸਦੀਆਂ ਤਕ ਇਹ ਸਾਰੇ ਦਾ ਸਾਰਾ ਦੀਵਾਨ ਹੀ ਗੁਰੂ ਸਾਹਿਬ ਦੀ ਰਚਨਾ ਮੰਨੀ ਜਾਂਦੀ ਰਹੀ ਤੇ ਬਹੁਤ ਹੱਦ ਤਕ ਹੁਣ ਵੀ ਹੈ। ਪਰ ਵੀਹਵੀਂ ਸਦੀ ਦਾ ਅੱਧ ਟੱਪ ਕੇ ਇਤਿਹਾਸਕ ਖੋਜ ਦੀ ਵਿਗਿਆਨਕ ਬੁਧੀ ਨੂੰ ਇਸਦੀ ਯਥਾਰਥਕਤਾ ਉਪਰ ਸ਼ੰਕੇ ਉਤਪੰਨ ਹੋਣ ਲਗੇ ਤੇ ਇਸ ਦੀਵਾਨ ਦੀਆਂ ਯਾਰਾਂਦਾਸਤਾਵਾਂ ਨੂੰ ਜ਼ਫਰਨਾਮੇਂ ਦਾ ਹਿੱਸਾ ਹੋਣ ਤੋਂ ਛਡਿਆ ਜਾਣ ਲਗਾ ਤੇ ਇਹਨਾਂ ਦੇ ਸ੍ਰੀ ਮੁਖਵਾਕ ਹੋਣ ਤੇ ਕਿੰਤੂ ਕੀਤਾ ਜਾ ਰਿਹਾ ਹੈ । ਇਥੋਂ ਤਕ ਕਿ ਗੁਰੂ ਸਾਹਿਬ ਨੂੰ ਨੀਵਾਂ ਦਰਸਾਉਣ ਵਾਲੇ 62ਵੇਂ ਤੇ 63ਵੇਂ ਛੰਦ ਵੀ ਤਿਆਗੇ ਜਾ ਰਹੇ ਹਨ । ਪਰ ਨਿਰੀਆਂ ਕਚਿਆਈਆ ਛਾਂਟ ਦੇਣ ਨਾਲ ਤਾਂ ਇਹ ਗੁਰੂ ਸਾਹਿਬ ਦੀ ਰਚਨਾ ਨਹੀਂ ਬਣ ਚਲੀ ।

ਸੋ ਜੇ ਭਾਈ ਮਨੀ ਸਿੰਘ ਦੀ ਅਥਾਰਟੀ ਤੇ ਸ੍ਰੀ ਮੁਖਵਾਕ ਬਣੀਆਂ ਯਾਰਾਂ ਦਾਸਤਾਵਾਂ ਤੇ ਦੋ ਛੰਦ ਛਡੇ ਜਾ ਸਕਦੇ ਹਨ ਤਾਂ ਜ਼ਫਰਨਾਮੇ ਵਾਲੀ ਸਾਰੀ ਪਹਿਲੀ ਦਾਸਤਾਂ ਨੂੰ ਵੀ ਸ੍ਰੀ ਮੁਖਵਾਕ ਮੰਨੇ ਜਾਣ ਤੋਂ ਇਨਕਾਰ ਕੀਤਾ ਜਾ ਸਕਦਾ ਹੈ, ਤੇ ਕਰਨਾ ਚਾਹੀਦਾ ਹੈ ।

ਪਰ ਇਹ ਦਾਸਤਾਂ ਸ੍ਰੀ ਮੁਖਵਾਕ ਨਾ ਹੁੰਦੀ ਹੋਈ ਵੀ ਗੁਰੂ ਗੋਬਿੰਦ ਸਿੰਘ ਦਾ ਉਸੇ ਤਰ੍ਹਾਂ ਜ਼ਫਰਨਾਮਾ ਹੈ, ਜਿਸ ਤਰ੍ਹਾਂ ਹੋਰ ਜ਼ਫਰਨਾਮੇਂ, ਜੋ ਜਿਤ ਦੀਆਂ ਲੜਾਈਆਂ ਵਿਚ ਸੂਰਮਿਆਂ ਜਾਂ ਫੌਜਾਂ ਦੀ ਸੂਰਮਗਤੀ ਦੀਆਂ ਵਾਰਤਾਵਾਂ ਹਨ । ਇਸ ਲਿਹਾਜ਼ ਨਾਲ ਇਹ ਜ਼ਫਰਨਾਮਾ ਇਕ ਅਮੋਲਕ ਇਤਿਹਾਸਕ ਦਸਤਾਵੇਜ਼ ਹੈ, ਜੋ ਉਸ ਸਮੇਂ ਦੇ ਲੋਕਾਂ ਦੀ ਗੁਰੂ ਸਾਹਿਬ ਉਪਰ ਸ਼ਰਧਾ, ਮੁਗਲ ਹਾਕਮਾਂ ਦੀਆਂ ਕੁਟਲ ਨੀਤੀਆਂ ਵਿਰੁਧ ਜਨਤਕ ਘਿਰਣਾ, ਗੁਰ ਫੌਜਾਂ ਤੇ ਗੁਰੂ ਸਾਹਿਬ ਦੀ ਸੂਰਮਗਤੀ, ਤੰਗ ਆਮਦ ਬਜੰਗ ਆਮਦ ਦਾ ਫਲਸਫਾ ਤੇ ਚਹੁੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਦ੍ਰਿਸ਼ਟਾਂਤ ਹੈ। ਬਾਕੀ ਹਿਕਾਇਤਾਂ ਵੀ ਜੋ ਜ਼ਫਰਨਾਮੇ ਦਾ ਅੰਗ ਤਾਂ ਨਹੀਂ ਹਨ ਮਧਕਾਲੀਨ ਸਮੇਂ ਦੀ ਸਮਾਜਕ ਜ਼ਿੰਦਗੀ ਦੇ ਬਹੁਤ ਸਾਰੇ ਸਬਕ ਜ਼ਰੂਰ ਦਿੰਦੀਆਂ ਹਨ ।

(ਦੇਸ਼ ਭਗਤ ਯਾਦਗਾਰ ਕਮੇਟੀ, ਜੀ. ਟੀ. ਰੋਡ ਜਲੰਧਰ)

ਪੁਸਤਕ ਪੜਚੋਲ



ਪ੍ਰੀਤਮ ਸਿੰਘ

# ਛੱਟਾ ਚਾਨਣਾਂ ਦਾ

ਪ੍ਰਗਤਿਵਾਦੀ ਸਾਹਿਤ ਲਹਿਰ ਦੇ ਵਿਗਠਨ ਤੇ ਉਸ ਦੇ ਕਾਰਨਾਂ ਸਬੰਧੀ ਬਹਿਸ ਅੱਜ ਫਜ਼ੂਲ ਜਿਹੀ ਜਾਪਦੀ ਹੈ। ਸਾਡੀ ਕਵਿਤਾ ਨਾਹਰੇ ਬਾਜ਼ੀ ਦੀ ਉਸ ਜਿਲ੍ਹਣ ਤੋਂ ਮੁਕਤ ਹੋ ਚੁੱਕੀ ਹੈ ਜਿਸ ਵਿਚ ਪ੍ਰਗਤਿਵਾਦੀ ਲਹਿਰ ਨੇ ਆਪਣੇ ਆਖਰੀ ਪੜਾ ਵਿਚ ਇਸ ਨੂੰ ਲਿਆ ਖੜਾ ਕੀਤਾ ਸੀ। ਕੱਲ ਦੇ ਕੱਟੜ ਪ੍ਰਗਤਿਵਾਦੀ ਸਹਿਜੇ ਸਹਿਜੇ ਆਪਣਾ ਦਰਿਸ਼ਟੀਕੋਣ ਬਦਲ ਰਹੇ ਹਨ।

ਸ਼ੁਰੂ ਸ਼ੁਰੂ ਵਿਚ ਨਵੀਂ ਕਵਿਤਾ ਪ੍ਰਤੀ ਤੁਅੱਸਬ ਦੇ ਦੋ ਕਾਰਨ ਸਨ, ਪਹਿਲਾ;ਪ੍ਰਗਤਿਵਾਦੀ ਆਲੋਚਕਾਂ ਵਲੋਂ ਆਪਣੀ ਗੱਦੀ ਖਿਸਕਦੀ ਦੇਖ ਕੇ, ਨਵੀਂ ਕਵਿਤਾ ਵਿਰੁਧ ਬਹੁਤ ਸਾਰੇ ਭੁਲੇਖੇ ਪਾਉਣ ਦੇ ਯਤਨ, ਤੇ ਦੂਜਾ ਨਵੀਂ ਕਾਵਿ ਲਹਿਰ ਵਲੋਂ ਆਪਣੇ ਪੱਖ ਨੂੰ ਚੰਗੀ ਤਰ੍ਹਾਂ ਨਾ ਦਰਸਾ ਸਕਣਾ। ਪ੍ਰਗਤਿਵਾਦੀ ਲਹਿਰ ਜਥੇਬੰਦ ਸੀ ਤੇ ਉਸ ਪਾਸ ਪ੍ਰਾਪੇਗੰਡੇ ਦੇ ਸਾਧਨ ਵੀ ਜ਼ਿਆਦਾ ਸਨ, ਜਿਸ ਕਰਕੇ ਆਰੰਭ ਵਿਚ ਨਵੀਂ ਕਵਿਤਾ ਦੇ ਹੜ੍ਹ ਨੂੰ ਰੋਕਣ ਅਤੇ ਉਸ ਦੀ ਖਿੱਲੀ ਉਡਾਉਣ ਦੇ ਯਤਨ ਸਫਲ ਹੁੰਦੇ ਜਾਪਦੇ ਸਨ ਅਤੇ ਇੰਝ ਭਾਸਦਾ ਸੀ ਕਿ ਖੋਖਲੀ ਨਾਅਰੇਬਾਜ਼ੀ ਦੀ ਅਮਰ ਬੇਲ ਪੰਜਾਬੀ ਦੇ ਬਿਰਛ ਨੂੰ ਕਦੇ ਫਲਣ ਫੁਲਣ ਦੇ ਅਵਸਰ ਨਹੀਂ ਦੇਵੇਗੀ। ਪਰ ਪਰਿਵਰਤਨ ਦੇ ਹੜ੍ਹ ਨੂੰ ਕਦੇ ਕੋਈ ਰੋਕ ਨਹੀਂ ਸਕਿਆ। "ਸੱਚ" ਦੇ ਸੂਰਜ ਵਲੋਂ ਅੱਖਾਂ ਬੰਦ ਕਰਕੇ ਅਸੀਂ ਕਦੇ ਵੀ ਪ੍ਰਗਤਿ ਦੇ ਮਾਰਗ ਤੇ "ਸਫਰ" ਨਹੀਂ ਕਰ ਸਕਦੇ। ਅਸੀਂ ਹਕੀਕਤ ਨੂੰ ਝੁਠਲਾ ਕੇ ਕਦੇ ਵੀ ਆਪਣੀ ਮੰਜ਼ਲੇ ਮਕਸੂਦ ਤੇ ਨਹੀਂ ਪੁਜ ਸਕਦੇ।

ਖੁਸ਼ੀ ਦੀ ਗੱਲ ਹੈ ਕਿ ਨੌਜਵਾਨ ਕਵੀਆਂ ਨੇ'ਸੱਚ'ਦੇ ਸੂਰਜ ਨੂੰ ਦੇਖਿਆ ਹੈ ਤੇ ਉਸਦੀ ਰੋਸ਼ਨੀ ਵਿਚ ਆਪਣਾ ਸਫ਼ਰ ਅਰੰਭਿਆ ਹੈ। ਇਨ੍ਹਾਂ ਨੌਜਵਾਨ ਕਵੀਆਂ ਦੀ ਢਾਣੀ ਵਿਚ ਸੁਰਿੰਦਰ ਗਿੱਲ, ਸਭ ਤੋਂ ਅਗੇ ਹੈ। "ਸਫ਼ਰ ਤੇ ਸੂਰਜ" ਵਿਚ ਉਸਨੇ ਆਪਣੀ ਤੀਖਣ ਬੁਧੀ, ਕੋਮਲ ਅਹਿਸਾਸਾਂ ਤੇ

ਉਨ੍ਹਾਂ ਨੂੰ ਸੁਚਜੇ ਢੰਗ ਨਾਲ ਪ੍ਰਗਟਾ ਸਕਣ ਦੀ ਸ਼ਕਤੀ ਦਾ ਬਲਵਾਨ ਸਬੂਤ ਦਿਤਾ ਹੈ। ਇਸ ਸੰਗ੍ਰਹ ਵਿਚ ਸਾਨੂੰ ਬਹੁਤ ਕੁਝ ਨਰੋਆ ਤੇ ਜਾਨਦਾਰ ਜਾਪਦਾ ਹੈ।

ਮੈਂ ਸੁਰਿੰਦਰ ਗਿੱਲ ਦੀ ਕਵਿਤਾ ਨੂੰ 'ਨਵੀਂ ਕਵਿਤਾ' ਦਾ ਨਾਂ ਦਿਤਾ ਹੈ ਕਿਉਂਕਿ ਉਸਦੀ ਕਵਿਤਾ ਵਿਚ ਆਧੁਨਿਕਤਾ ਦੇ ਮੂਲ ਲਛਣ ਭਲੀਭਾਂਤ ਉਘੜ ਕੇ ਸਾਡੇ ਸਾਹਮਣੇ ਆਏ ਹਨ। ਅਜੋਕੀ ਸਥਿਤੀ ਨੇ ਸਾਡੇ ਗੂੜ੍ਹ ਵਿਸ਼ਵਾਸ਼ਾਂ ਤੇ ਇਕ ਕਰਾਰੀ ਸੱਟ ਮਾਰੀ ਹੈ। ਅੱਜ ਕੁਝ ਵੀ ਸਥਿਰ ਨਹੀਂ ਜਾਪਦਾ। ਜਿਸ ਨੂੰ ਕੱਲ ਤਕ ਅਸੀਂ ਦੇਵਤਾ ਸਮਝਦੇ ਸਾਂ ਉਹੀ ਅੱਜ ਸਾਡੇ ਸਾਹਮਣੇ ਖੌਫਨਾਕ ਦੇਵ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਹੈ। ਜਿਸ ਦਰਿਸ਼ਟੀਕੋਣ ਨੂੰ ਅਪਣਾ ਕੇ ਅਸੀਂ ਮੰਜ਼ਲੇ ਮਕਸੂਦ ਤੇ ਪੁਜਣਾ ਚਾਹੁੰਦੇ ਸਾਂ ਅੱਜ ਉਸੇ ਦਰਿਸ਼ਟੀਕੋਣ ਦਾ ਇਕ ਅਜਿਹਾ ਰੂਪ ਸਾਡੇ ਸਾਹਮਣੇ ਉਜਾਗਰ ਹੋਇਆ ਹੈ ਜਿਸ ਨੇ ਸਾਡੇ ਦਿਲਾਂ ਵਿਚ ਸੰਸੇ ਭਰ ਦਿਤੇ ਹਨ। ਅੱਜ ਅਸੀਂ ਆਪਣੇ ਆਪ ਨੂੰ ਇਹ ਪੁਛਣ ਤੇ ਮਜਬੂਰ ਹੋ ਗਏ ਹਾਂ ਕਿ ਕੀ ਅਸੀਂ ਠੀਕ ਮਾਰਗ ਉਪਰ ਤੁਰ ਰਹੇ ਸਾਂ।

ਨਹੀਂ, ਨਹੀਂ
ਹਰ ਰੁਖ ਮੁਨਣ ਯੋਗ ਨਹੀਂ
ਕੀ ਇੰਝ ਬਿਨ ਸੋਚੇ ਸਮਝੇ ਬਹਿ ਜਾਣਾ
ਰੋਗ ਨਹੀਂ ?

ਇਹ ਪ੍ਰਸ਼ਨ ਆਪਣੇ ਆਪ ਤੋਂ ਓਹੋ ਹੀ ਪੁੱਛ ਸਕਦਾ ਹੈ ਜੋ ਸੂਝਵਾਨ ਹੋਵੇ, ਜੋ ਕੋਮਲ ਹਿਰਦੇ ਦੇ ਨਾਲ ਨਾਲ ਆਪਣੇ ਦਿਮਾਗ ਤੋਂ ਵੀ ਕੰਮ ਲੈਣਾ ਜਾਣਦਾ ਹੋਵੇ ਤੇ ਅੰਧ ਵਿਸ਼ਵਾਸ਼ੀ ਨਾ ਹੋਵੇ।

ਮੈਂ ਕਿਸ ਰੁੱਖ ਦੀ ਛਾਵੇਂ ਬੈਠਾਂ ?

ਅੱਜ ਇਹ ਸਵਾਲ ਹਰ ਸੂਝਵਾਨ ਮਨੁੱਖ ਦੇ ਸਾਹਮਣੇ ਬਾਰ ਬਾਰ ਆਉਂਦਾ ਹੈ। ਕੋਈ ਵੀ ਬੁਧੀਜੀਵੀ ਕਿਸੇ ਵੀ ਵਾਦ ਨੂੰ ਤਜਰਬੇ ਦੀ ਕਸਵੱਟੀ ਤੇ ਪਰਖੇ ਬਿਨਾਂ ਕਬੂਲ ਨਹੀਂ ਕਰ ਸਕਦਾ।

ਤੂੰ ਵੀ ਜੇਕਰ ਬਹਿ ਜਾਵੇਂਗਾ।
ਗੁਮਨਾਮੀ ਦੇ ਬੋੜੇ ਖੂਹ ਵਿਚ ਲਹਿ ਜਾਵੇਂਗਾ।

ਸੁਰਿੰਦਰ ਗਿੱਲ ਨੇ ਆਪਣੇ ਵਿਚਾਰਾਂ ਨੂੰ ਵਿਅਕਤ ਕਰਨ ਲਈ ਇਕ ਅਜਿਹੀ ਸ਼ੈਲੀ ਤੋਂ ਕੰਮ ਲਿਆ ਹੈ ਜੋ ਉਸ ਦੀ ਸਵੈ ਗੋਚਰੀ ਦੇਣ ਹੈ। ਜਿਸ ਨੇ ਉਸ ਦੀ ਸ਼ਖਸੀਅਤ ਦੇ ਵਿਅਕਤ ਹੋਣ ਤੇ ਮਰਯਾਦਾ ਦੀ ਤੜਾਗੀ ਤੋਂ ਉਤਾਂਹ ਉਠਣ ਅਤੇ ਸਵਤੰਤਰ ਆਵਾਜ਼ ਦੇ ਰੂਪ ਵਿਚ ਉਭਰਨ ਵਿਚ ਸਹਾਇਤਾ ਕੀਤੀ ਹੈ।

ਅਜੋਕਾ ਮਨੁਖ ਵਾਦਮੁਕਤ ਹੈ। ਸਾਇੰਸ ਦੀਆਂ ਖੋਜਾਂ ਤੇ ਸੰਸਾਰ ਯੁਧਾਂ ਤੇ ਨਿਤ ਬਦਲ ਰਹੀ ਅੰਤਰ ਰਾਸ਼ਟਰੀ ਰਾਜਨੀਤਕ ਸਥਿਤੀ ਨੇ ਇਕ ਇਕ ਕਰ ਕੇ ਸਾਡੇ ਪੁਰਾਤਨ ਵਿਸ਼ਵਾਸ਼ਾਂ ਨੂੰ ਢਹਿ ਢੇਰੀ ਕਰ ਦਿਤਾ ਹੈ। ਇਹੋ ਕਾਰਨ ਹੈ ਕਿ ਆਧੁਨਿਕ ਕਵੀ ਵਿਸ਼ਵਾਸ਼ ਗ੍ਰਸਤ ਨਹੀਂ ਰਹਿ ਸਕਦਾ।

ਮੈਂ ਇਕ ਨੁਕਤੇ ਤੇ ਖੜ੍ਹ ਕੇ
ਸਾਰੀ ਦੁਨੀਆਂ ਵੇਖਣੀ ਚਾਹੀ,
ਨਹੀਂ !
ਮੇਰੀ ਹੀ ਗਲਤੀ ਸੀ ।

ਪਰ ਉਸ ਨੂੰ ਆਪਣੇ ਪੁਰਾਣੇ ਵਿਸ਼ਵਾਸ਼ਾਂ ਦੇ ਨਸ਼ਟ ਹੋ ਜਾਣ ਦਾ ਕੋਈ ਗਮ ਨਹੀਂ । ਉਹ ਜਵਾਨ ਹੈ ਤੇ ਉਸ ਵਿਚ ਅੱਗੇ ਵਧਣ ਦੀ ਲਾਲਸਾ ਹੈ । ਉਸ ਨੂੰ ਆਪਣੀ ਸ਼ਕਤੀ ਤੇ ਵਿਸ਼ਵਾਸ਼ ਹੈ ।

ਚਲੋ ਚੰਗਾ
ਭਰਮ ਟੁਟਾ
ਤੇ ਜਾਗ ਆਈ
ਕੋਈ ਠੁਹਕਰ
ਜੋ ਅੱਖਾਂ ਮੀਟ ਕੇ
ਤੁਰਦੇ ਨਾਦਾਨਾਂ ਨੂੰ ਜਗਾਉਂਦੀ ਹੈ ।
ਉਹੀ ਠੁਹਕਰ ਬਚਾਉਂਦੀ ਹੈ ।

ਪੁਰਾਣੇ ਵਿਸ਼ਵਾਸ਼ਾਂ ਦੇ ਢਹਿ ਢੇਰੀ ਹੋ ਜਾਣ ਨਾਲ, ਆਧੁਨਿਕ ਮਨੁਖ ਜੜ੍ਹ ਹੀਣ ਹੋ ਗਿਆ ਹੈ ; ਉਹ ਧੁਰਾ ਰਹਿਤ ਹੈ ।

ਮੇਰਾ ਆਪਾ ਵੀ ਟੁੱਟ ਚੁਕਿਆ ਖਿਡਾਉਣਾ ਹੈ
ਇਹਨੂੰ ਹੁਣ ਕੌਣ ਜੋੜੇਗਾ ।

ਸੁਰਿੰਦਰ ਗਿੱਲ ਨੇ ਆਧੁਨਿਕ ਮਨੁਖ ਦੇ ਮਨੋਭਾਵਾਂ ਨੂੰ ਬੜੇ ਸੁਚਜੇ ਢੰਗ ਨਾਲ ਦਰਸਾਇਆ ਹੈ ।

ਜਦੋਂ ਬਚਪਨ ਵਿਚ ਮੈਂ ਆਪਣੇ ਖਿਡਾਉਣੇ ਤੋੜ ਲੈਂਦਾ ਸਾਂ
ਮੇਰੀ ਮਾਂ
ਜੋੜ ਦਿੰਦੀ ਸੀ ।
ਮੇਰਾ ਆਪਾ ਵੀ ਟੁਟ ਚੁਕਿਆ ਖਿਡਾਉਣਾ ਹੈ
ਇਹਨੂੰ ਹੁਣ ਕੌਣ ਜੋੜੇਗਾ ।

ਸੁਰਿੰਦਰ ਗਿੱਲ ਨੂੰ ਜਿਹੜੀ ਖੂਬੀ ਆਪਣੀ ਢਾਣੀ ਦੇ ਕਵੀਆਂ ਤੋਂ ਵਖਰੌਂਦੀ ਹੈ, ਉਹ ਹੈ ਉਸ ਦਾ ਹਾਂ-ਮੁਖੀ ਦਰਿਸ਼ਟੀਕੋਨ । ਉਹ ਉਦਾਸੀਨਤਾ ਦੀ ਹਨੇਰੀ ਰਾਤ ਵਿਚ ਵੀ ਆਸ ਦਾ ਦੀਵਾ ਟਿਮਟਮਾਂਦਾ ਹੈ ।

ਧੂੜ ਸਮੇਂ ਦੀ ਨੇ ਮੇਰੇ ਨਕਸ਼ਾਂ ਨੂੰ ਕੱਜ ਲਿਆ ਹੈ ।
ਮੈਂ ਮਿੱਟੀ ਵਿਚ ਆਪਣਾ ਆਪਾ ਕੱਜ ਲਿਆ ਹੈ ।
ਮੇਰਾ ਆਪਾ ਖਾਦ ਬਣੇਗਾ ।
ਮੇਰੀ ਮਿਟੀ ਚੋਂ ਕੋਈ ਬੂਟਾ ਜਨਮ ਲਵੇਗਾ ।
ਉਸ ਬੂਟੇ ਦੀ ਮਹਿਕ ਸ਼ਾਇਦ ਇਹ ਦੁਨੀਆਂ ਮਾਣੇਂ ।

ਪੁਰਾਣੀ ਘਸੀ ਹੋਈ ਬਿੰਬਵਾਲੀ ਨਵੇਂ ਯਥਾਰਥ ਦਾ ਪਰਗਟਾ ਮਾਧਯਮ ਨਹੀਂ ਬਣ ਸਕਦੀ ਜਾਂ ਦੂਜੇ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਨਵੇਂ ਯਥਾਰਥ ਨੂੰ ਅਸੀਂ ਪੁਰਾਣੀ ਬਿੰਬਾਵਲੀ ਰਾਹੀਂ ਏਨੀ ਚੰਗੀ ਤਰ੍ਹਾਂ ਨਹੀਂ ਪਰਗਟਾ ਸਕਦੇ । ਨਿਰਜੀਵ ਸ਼ਬਦ ਨਵੇਂ ਨਕੋਰ ਜਜ਼ਬਿਆਂ ਨੂੰ ਉਲੀਕਣ ਵਿਚ ਬਹੁਤ ਸਹਾਈ ਸਿਧ ਨਹੀਂ ਹੋ ਸਕਦੇ ।

ਸੁਰਿੰਦਰ ਗਿੱਲ ਨੇ ਵੀ ਇਸੇ ਕਰ ਕੇ ਘਸੀ ਹੋਈ ਬਿੰਬਾਵਲੀ ਨੂੰ ਤੱਜ ਕੇ ਨਵੀਂ ਨਕੋਰ ਬਿੰਬਾਵਲੀ ਦਾ ਪ੍ਰਯੋਗ ਕੀਤਾ ਹੈ ।

ਮੇਰੇ ਯਾਰੋ
ਮੇਲਾ ਵਿਛੜਨ ਤੇ ਜਿਉਂ
ਕੁਲਫੀਆਂ ਵਾਲੇ ਕਰਦੇ ।
ਜ਼ਿੰਦਗੀ ਦੇ ਮਹਿੰਗੇ ਪਲ ਆਪਾਂ
ਸਸਤੇ ਭਾਅ ਹਾਂ ਸੁਟੀ ਜਾਂਦੇ ।

ਅਜਿਹੀ ਸੁਚੱਜੀ ਮਿਸਾਲ ਸਾਨੂੰ ਉਸ ਦੀ ਕਵਿਤਾ "ਤੇਰੀ ਵੀ ਏਹੋ ਹਾਲਤ ਹੈ" ਵਿਚ ਵੀ ਉਪਲਭਦ ਹੁੰਦੀ ਹੈ ।

ਜਦੋਂ ਨਵੇਂ ਸਾਹਿਤ ਦੀ ਪ੍ਰਯੋਗਸ਼ੀਲ ਕਾਵਿ ਧਾਰਾ ਦਾ ਆਰੰਭ ਹੋਇਆ ਤਾਂ ਕੁਝ ਲੋਕਾਂ ਨੇ ਇਸ ਨੂੰ ਪ੍ਰਤੀਕਰਮੀ ਸਿਧ ਕਰਨ ਦਾ ਯਤਨ ਕੀਤਾ ਸੀ । ਉਹਨਾਂ ਦੇ ਵਿਚਾਰ ਅਨੁਸਾਰ ਪ੍ਰਯੋਗਸ਼ੀਲ ਲਹਿਰ ਪ੍ਰਗਤਿਵਾਦੀ ਵਿਚਾਰਾਂ ਦਾ ਤੋੜਾ ਪੈਦਾ ਕਰਨ ਲਈ ਹੋਂਦ ਵਿਚ ਆਈ ਹੈ । ਪਰ ਹਕੀਕਤ ਇਸ ਦੇ ਬਿਲਕੁਲ ਉਲਟ ਹੈ । ਮੈਂ ਆਪਣੇ "ਲੇਖ ਪ੍ਰਯੋਗਸ਼ੀਲ ਕਵਿਤਾ ਤੇ ਅਰਥ ਸੰਚਾਰ ਦੀ ਸਮਸਿਆ" ਵਿਚ ਵੀ ਲਿਖਿਆ ਸੀ ਕਿ "ਪ੍ਰਗਤਿਵਾਦ ਤੇ ਪ੍ਰਯੋਗਸ਼ੀਲਤਾ ਵਿਚ ਕੋਈ ਵਿਰੋਧਤਾ ਨਹੀਂ । ਇਕ ਮਾਰਕਸਵਾਦੀ ਕਵੀ ਵੀ ਪ੍ਰਯੋਗਸ਼ੀਲ ਹੋ ਸਕਦਾ ਹੈ ਤੇ ਪ੍ਰਯੋਗਸ਼ੀਲ ਕਵੀ ਮਾਰਕਸਵਾਦੀ ।"

ਸੁਰਿੰਦਰ ਗਿੱਲ ਨੇ ਆਪਣੇ ਪਹਿਲੇ ਕਾਵਿ ਸੰਗ੍ਰਹਿ "ਸ਼ਗਨ" ਵਿਚ ਗਲਤ ਪ੍ਰਾਪੇਗੰਡੇ ਦੇ ਪ੍ਰਭਾਵ ਅਧੀਨ ਆਪਣੀ ਕਵਿਤਾ "ਪ੍ਰਯੋਗਸ਼ੀਲ" ਵਿਚ ਅਜਿਹੇ ਵਿਚਾਰ ਹੀ ਵਿਅਕਤ ਕੀਤੇ ਸਨ :

ਸਮੇਂ ਸਮੇਂ ਦੀ ਗੱਲ ਹੁੰਦੀ ਹੈ,
ਜਾਂ ਗੱਲ ਜਿਗਰੇ ਦੀ ਹੋਣੀ ਏ,
ਸਾਤੋਂ ਤਾਂ ਇਹ ਹੋ ਨਹੀਂ ਸਕਦਾ ।

ਪਰ ਇੰਝ ਜਾਪਦਾ ਹੈ ਕਿ "ਸਫਰ ਤੇ ਸੂਰਜ" ਵਿਚ ਜੋ ਉਸ ਨੇ ਆਪਣਾ ਕਾਵਿ ਪੰਧ ਨਬੇੜਿਆ ਹੈ ਤੇ ਜਿਸ ਪੜਾ ਉਪਰ ਉਹ ਅੱਜ ਖੜਾ ਹੈ, ਉਸ ਨੇ ਆਪਣੀ ਸੂਝ ਨੂੰ ਪ੍ਰਯੋਗਸ਼ੀਲ ਕਵਿਤਾ ਬਾਬਤ ਪਾਏ ਹੋਏ ਸਾਰੇ ਭੁਲੇਖਿਆਂ ਤੋਂ ਮੁਕਤ ਕਰਵਾ ਲਿਆ ਹੈ । ਮਿਸਾਲ ਵਜੋਂ ਉਸ ਦੀ ਕਵਿਤਾ "ਹਥਿਆਰ" ਦੇਖੋ । ਉਸ ਨੇ ਬੜੇ ਕਲਾਤਮਕ ਢੰਗ ਨਾਲ ਉਸ ਅਜੋਕੀ ਗੁੰਝਲਦਾਰ ਜਥਿਤੀ ਨੂੰ ਦਰਸਾਇਆ ਹੈ ਜਿਸ ਵਿਚ ਹਰ ਰਾਜ ਸੱਤਾ ਜਨ ਸਾਧਾਰਨ ਨੂੰ ਆਪਣੇ ਮੰਤਵ ਲਈ ਵਰਤਣ ਪਿਛੋਂ ਉਸ ਦੇ ਹਿਤਾਂ ਨੂੰ ਅੱਖੋਂ ਉਹਲੇ ਕਰ ਦਿੰਦੀ ਹੈ ।

ਯੁਧ ਛਿੜੇ
ਮੈਂ ਲਹੂ ਵਿਚ ਮੂੰਹ ਰੰਗਿਆ
ਫੈਸਲੇ ਹੋਏ
ਤੇ ਆਪਣੀ ਪਹਿਲੀ ਕਿੱਲੀ ਤੇ ਗਿਆ ਮੈਂ ਟੰਗਿਆ।

ਜੇ ਸੁਰਿੰਦਰ ਗਿੱਲ ਅਜਿਹੀ ਸਥਿਤੀ ਨੂੰ ਪੁਰਾਣੇ ਢੰਗ ਨਾਲ ਹੀ ਦਰਸਾਉਂਦਾ ਤਾਂ ਉਸ ਦਾ ਨਤੀਜਾ ਇਕ ਪਾਸੜ ਨਾਅਰੇਬਾਜ਼ੀ ਤੋਂ ਸਿਵਾ ਕੁਝ ਨਹੀਂ ਸੀ ਨਿਕਲਣਾ।

ਪ੍ਰਿੰ: ਸੰਤ ਸਿੰਘ ਸੇਖੋਂ ਨੇ ਸੁਰਿੰਦਰ ਗਿੱਲ ਨੂੰ ਇਕ ਅਜਿਹੇ ਅਸਤਿਤਵਾਦੀ ਕਵੀ ਦੇ ਰੂਪ ਵਿਚ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ ਜੋ ਅਸਤਿਤਵਾਦ ਤੋਂ ਉਪਰਾਮ ਹੋਕੇ ਮਾਰਕਸਵਾਦ ਵਲ ਝੁਕ ਰਿਹਾ ਹੋਵੇ। ਸੇਖੋਂ ਸਾਹਿਬ ਦੇ ਇਸ ਯਤਨ ਤੇ ਸਭ ਨੂੰ ਹੈਰਾਨੀ ਹੋਣੀ ਸੁਭਾਵਕ ਹੈ, ਜਦੋਂ ਅਸੀਂ ਦੇਖਦੇ ਹਾਂ ਕਿ ਆਪਣੇ ਪ੍ਰਥਮ ਕਾਵਿ ਸੰਗ੍ਰਹਿ 'ਸ਼ਗਨ' ਵਿਚ ਉਹ ਇਕ ਪ੍ਰਗਤਿਵਾਦੀ ਕਵੀ ਦੇ ਰੂਪ ਵਿਚ ਸਾਡੇ ਸਾਹਮਣੇ ਆਇਆ ਸੀ। ਫੇਰ ਉਹ ਅਸਤਿਤਵਾਦੀ ਕਦੋਂ ਬਣਿਆ ਤੇ ਕਦੋਂ ਉਸ ਤੋਂ ਉਪਰਾਮ ਹੋ ਕੇ ਉਸ ਨੇ ਮਾਰਕਸਵਾਦ ਵਲ ਝੁਕਣਾ ਸ਼ੁਰੂ ਕੀਤਾ?

ਅਸਤਿਤਵਾਦ ਕੀ ਹੈ? ਇਸ ਤੇ ਇਕ ਵੱਖ ਲੇਖ ਲਿਖੇ ਜਾਣ ਦੀ ਲੋੜ ਹੈ। ਅਸਤਿਤਵਾਦੀ ਦਾਰਸ਼ਨਿਕਾਂ ਨੇ ਆਪਣਾ ਸ਼ਜਰਾ ਨਸਬ ਸੁਕਰਾਤ, ਸੈਂਟ ਆਗਸਟਾਈਨ ਤੇ ਪਾਸਕਲ ਨਾਲ ਜਾ ਮਿਲਾਇਆ ਹੈ। ਪਰ ਆਧੁਨਿਕ ਕਾਲ ਵਿਚ Soren Kierhegard ਇਸ ਦਰਸ਼ਨ ਦਾ ਮੋਢੀ ਸਮਝਿਆ ਜਾਂਦਾ ਹੈ (ਨਾ ਕਿ ਸਾਰਤਰੇ ਜਿਵੇਂ ਸੇਖੋਂ ਸਾਹਿਬ ਦਾ ਖਿਆਲ ਹੈ) ਉਸ ਪਿਛੋਂ Heidegger ਅਤੇ ਮਾਰਸਲ ਨੇ ਇਸ ਦਰਸ਼ਨ ਨੂੰ ਅੱਗੇ ਵਧਾਇਆ। ਅਤੇ ਅਜ ਕਲ ਸਾਰਤਰੇ ਅਸਤਿਤਵਾਦੀਆਂ ਦਾ ਆਗੂ ਮੰਨਿਆ ਜਾਂਦਾ ਹੈ। ਡੋਨਲਡ ਰਾਬਿੰਨਸਨ (The Hundred most importantmen) ਦੇ ਕਥਨ ਅਨੁਸਾਰ ਅਸਤਿਤਵਾਦ ਨੂੰ ਇਕ ਫਿਕਰੇ ਵਿਚ ਇੰਝ ਬਿਆਨ ਕੀਤਾ ਜਾ ਸਕਦਾ ਹੈ "I exist that is all, and I find it sickening" ਅਜਿਹੇ ਵਿਚਾਰ ਸੁਰਿੰਦਰ ਗਿੱਲ ਨੇ ਆਪਣੀ ਕਿਸ ਕਵਿਤਾ ਵਿਚ ਅੰਕਤ ਕੀਤੇ ਹਨ? ਸਗੋਂ ਉਹ ਤੇ ਕਹਿੰਦਾ ਹੈ।

ਤੇ ਹੁਣ ਫਿਰ ਆਪਣੀਆਂ ਸੜਕਾਂ
ਤੇ ਸਭ ਸੰਸਾਰ ਆਪਣਾ ਹੈ।

ਛੱਟਾ ਚਾਨਣਾਂ ਦਾ ਦੇਈ ਜਾਣਾ
ਮੇਰੇ ਦੋਸਤੋ
ਮੇਰੇ ਸਾਥੀਓ
ਮੇਰੇ ਹਾਣੀਓ
ਛੱਟਾ ਚਾਨਣਾ ਦਾ ਦੇਈ ਜਾਣਾ

ਸੇਖੋਂ ਸਾਹਿਬ ਨੇ ਕਦੇ ਸ਼ਿਵ ਕੁਮਾਰ ਨੂੰ 'ਕੀਟਸ' ਬਣਾਇਆ ਤੇ ਹੁਣ ਸੁਰਿੰਦਰ ਗਿੱਲ ਨੂੰ ਅਸਤਿਤਵਾਦੀ ਬਣਾ ਛੱਡਿਆ ਹੈ। ਇਹ ਉਨ੍ਹਾਂ ਦੀ ਪੁਰਾਣੀ ਆਦਤ ਹੈ। ਪਰ ਸੁਰਿੰਦਰ ਗਿੱਲ ਨੂੰ ਆਪਣੇ ਅਸਤਿਤਵਾਦੀ ਘੋਸ਼ਤ ਹੋਣ ਤੇ ਕੋਈ ਮਾਣ ਨਹੀਂ ਹੋ ਸਕਦਾ। ਸੰਸਾਰ ਪ੍ਰਸਿਧ ਮਾਰਕਸਵਾਦੀ

ਜਰਮਨ ਦਾਰਸ਼ਨਿਕ ਲੁਕੈਕਸ ਦੇ ਵਿਚਾਰ ਅਨੁਸਾਰ, ਅਸਤਿਤਵਾਦ ਅੰਤ ਦਾ ਪ੍ਰਤਿਕਰਮੀ ਦਰਸ਼ਣ ਹੈ ਅਤੇ ਫਾਸ਼ਿਜ਼ਮ ਲਈ ਰਾਹ ਤਿਆਰ ਕਰਦਾ ਹੈ। ਫਰਾਂਸ ਦੇ ਉਘੇ ਮਾਰਕਸਵਾਦੀ ਸਾਰਤਰੇ ਤੇ ਉਸਦੇ ਅਨੁਸਾਰੀਆਂ ਦੇ ਸਾਹਿਤ ਨੂੰ 'ਮਸਾਣੀ ਸਾਹਿਤ' ਦਾ ਨਾਂ ਦਿੰਦੇ ਹਨ।

ਕੀ ਸੁਰਿੰਦਰ ਗਿੱਲ ਦੀ ਕਵਿਤਾ 'ਮਸਾਣੀ ਸਾਹਿਤ' ਦੇ ਦਾਇਰੇ ਵਿਚ ਆਉਂਦੀ ਹੈ। ਇਸ ਵਿਸ਼ ਤੇ ਸੇਖੋਂ ਸਾਹਿਬ ਹੀ ਚਾਨਣਾ ਪਾ ਸਕਦੇ ਹਨ।

ਪ੍ਰਗਤਿਵਾਦੀ ਕਵੀਆਂ ਨੇ ਵਿਅਕਤੀ ਦੇ ਮਨੋਭਾਵਃ ਤੇ ਉਸਦੀਆਂ ਸਮਸਿਆਵਾਂ ਨੂੰ ਅੱਖੋਂ ਉਹਲੇ ਕਰ ਦਿਤਾ ਸੀ। ਪਰ ਸਾਹਿਤ ਵਿਚ ਵਿਅੱਕਤੀ ਦੇ ਦਿਲ ਦੀ ਚੀਸ ਵੀ ਉੱਨਾ ਹੀ ਮੱਹਤਵ ਰਖਦੀ ਹੈ ਜਿੱਨਾਂ ਕਿ ਸਮੂਹ ਨੂੰ ਪੇਸ਼ ਆਉਣ ਵਾਲੀਆਂ ਸਮਸਿਆਵਾਂ।ਸੁਰਿੰਦਰ ਗਿੱਲ ਨੇ ਜਿੱਥੇ ਵਿਸ਼ਵ ਪੀੜਾ ਨੂੰ ਜ਼ਬਾਨ ਦਿਤੀ ਹੈ, ਉਸਦੇ ਨਾਲ ਨਾਲ ਆਪਣੇ ਦਿਲ ਦੀ ਚੀਸ ਦਾ ਗਲਾ ਘੁੱਟਣ ਦੀ ਗਲਤੀ ਨਹੀਂ ਕੀਤੀ। ਉਸ ਦੀ ਕਵਿਤਾ ਵਿਚ ਇਸ ਸੁਮੇਲ ਨੇ ਉਸਨੂੰ ਆਪਣੀ ਢਾਣੀ ਦੇ ਕਵੀਆਂ ਤੋਂ ਵਿਸ਼ੇਸ਼ਤਾ ਪ੍ਰਦਾਨ ਕੀਤੀ ਹੈ।

ਕਿਸ ਨਹੀਂ ਸੁਣਿਆ ਕਲ ਅਫਰੀਕਾ ਵਿਚ
ਇਕ ਝੱਖੜ ਆਇਆ
ਕਾਲਖ ਦੇ ਵਣਜਾਰਿਆਂ ਨੇ ਇਕ ਗੱਭਰੂ ਮਾਰ ਮੁਕਾਇਆ
ਸੀ ਚਾਨਣ ਦੇ ਬੀਜ ਬੀਜਦਾ
ਉਹ ਕਾਂਗੋ ਦਾ ਜਾਇਆ
ਉਸਦੀ ਪਤਨੀ ਦੇ ਨਾਂ ਉਤੇ
ਇਸ ਰਾਹ ਪਈ ਜਾਣਾ
ਛੱਟਾ ਚਾਨਣਾਂ ਦਾ ਦੇਈ ਜਾਣਾ

ਪਿਛਲੇ ਸਾਲ ਮੇਰੀ ਮਹਿਬੂਬ ਦੇ
ਪਿੰਡ ਅਣਹੋਣੀ ਹੋਈ
ਇਕ ਚਾਨਣ ਦੀ ਤਾਰ ਕਿਸੇ
ਇਕ ਬੱਦਲ ਸੰਗ ਪਰੋਈ
ਪਿੰਡ ਦੀ ਹਰ ਮੁਟਿਆਰ ਸਹਿਮ ਗਈ
ਅੰਦਰ ਵੜ ਕੇ ਰੋਈ।
ਮੇਰੇ ਵੀ ਦਿਲ ਵਿਚ ਦਰਦ ਧੁਖੇ
ਇਕ ਚੁਟਕੀ ਲਈ ਜਾਣਾ
ਛੱਟਾ ਚਾਨਣਾਂ ਦਾ ਦੇਈ ਜਾਣਾ।

ਵਿਅੱਕਤੀ ਤੇ ਸਮੂਹ ਦੇ ਦਿਲੀ ਦਰਦ ਦਾ ਅਜਿਹਾ ਸੁਮੇਲ ਹੋਰ ਨੌਜਵਾਨ ਕਵੀਆਂ ਵਿਚ ਘੱਟ ਹੀ ਨਜ਼ਰੀ ਪੈਂਦਾ ਹੈ। ਸੁਰਿੰਦਰ ਗਿੱਲ ਇਹ ਨਹੀਂ ਆਖਦਾ 'ਇਸ਼ਕ ਨੇ ਮੈਨੂੰ ਕਿੰਨਾਂ ਕਮੀਨਾ ਕਰ ਦਿਤਾ ਹੈ' ਸਗੋਂ ਉਸਨੂੰ ਇਸ ਗੱਲ ਦਾ ਅਫਸੋਸ ਹੈ ਕਿ ਜੀਵਨ ਨੇ ਉਸਨੂੰ ਸੁਖਾਵਾਂ ਵਾਤਾਵਰਣ ਹੀ ਨਹੀਂ ਮੁਹੱਈਆ ਕੀਤਾ ਜਿਸ ਵਿਚ ਉਹ ਇਸ਼ਕ ਕਰ ਸਕੇ।

ਜਦ ਬਾਹਾਂ ਚ ਬਾਹਾਂ ਵੇਖਦਾਂ
ਹਾਉਂਕਾ ਜਿਹਾ ਭਰਦਾਂ
ਕਿ ਮੈਂ ਇਸ ਰਾਹ ਨਹੀਂ ਤੁਰਿਆ।

ਮੈਨੂੰ ਖੁਸ਼ੀ ਹੈ ਕਿ ਸੁਰਿੰਦਰ ਗਿਲ ਨੇ 'ਚਾਨਣਾਂ ਦਾ ਛੱਟਾ' ਦਿਤਾ ਹੈ ਜਿਸ ਨਾਲ ਨਵੀਂ ਕਵਿਤਾ ਵਿਰੁਧ ਪਾਏ ਹੋਏ ਭੁਲੇਖੇ ਕਾਫੀ ਹੱਦ ਤਕ ਦੂਰ ਹੋਣ ਦੀ ਆਸ ਬੱਝਦੀ ਹੈ। ਮੈਨੂੰ ਪੂਰਨ ਆਸ ਹੈ ਕਿ ਕੱਲ੍ਹ ਦੇ ਨਵੀਂ ਕਵਿਤਾ ਦੇ ਵਿਰੋਧੀ ਇਸ ਚਾਨਣੇ ਦੇ ਛੱਟੇ ਵਿਚ ਆਪਣਾ ਨਵਾਂ ਸਾਹਿਤਕ ਪੰਧ ਸ਼ੁਰੂ ਕਰਨਗੇ। ਪਰ ਇਸ ਦੇ ਨਾਲ ਹੀ ਮੈਂ ਇਹ ਵੀ ਉਮੀਦ ਕਰਦਾ ਹਾਂ ਕਿ ਸੁਰਿੰਦਰ ਗਿੱਲ ਆਪਣਾ ਸਫਰ ਜਾਰੀ ਰਖੇਗਾ ਤੇ ਹੋਰ ਨਵੀਆਂ ਮੰਜ਼ਲਾਂ ਤੈ ਕਰੇਗਾ ਜੋ ਉਸ ਨੂੰ ਪ੍ਰਸਿੱਧੀ ਦੀ ਸਿਖਰ ਤੇ ਲੈ ਜਾਣਗੀਆਂ।

(92, ਸੈੱਕਟਰ 10 ਏ., ਚੰਡੀਗੜ੍ਹ)



(ਸੁਰਿੰਦਰ ਗਿੱਲ ਦੀ ਪੁਸਤਕ "ਸਫਰ ਤੇ ਸੂਰਜ" ਸਬੰਧੀ ਸ: ਪ੍ਰੀਤਮ ਸਿੰਘ ਨੇ ਪ੍ਰਸ਼ੰਸਾਮਈ ਆਲੋਚਨਾ ਤਾਂ ਕੀਤੀ ਹੈ—ਪਰ ਇਹ ਕੁਝ ਕਰਦਿਆਂ ਹੋਇਆਂ ਵੀ ਉਹ ਪ੍ਰਯੋਗਵਾਦ ਅਥਵਾ ਆਧੁਨਿਕਵਾਦ ਦੇ ਆਪਣੇ ਵਿਚਾਰ ਆਧਾਰ ਨੂੰ ਤਿਆਗ ਨਹੀਂ ਸਕੇ। ਇਸੇ ਲਈ ਪ੍ਰਗਤਿਵਾਦ ਦੇ ਵਿਰੋਧ ਵਿਚ ਕੁਝ ਅਪ੍ਰਸਿਗਕ ਗੱਲਾਂ ਵੀ ਉਹਨਾਂ ਲਿਖੀਆਂ ਹਨ। ਸਿਰਜਣਾ ਦੇ ਪੰਨਿਆਂ ਵਿਚ ਛਪਣ ਵਾਲੀ ਪੁਸਤਕ ਪੜਚੋਲ ਆਮ ਤੌਰ ਤੇ ਸਿਰਜਣਾ ਦੀ ਦ੍ਰਿਸ਼ਟੀ ਅਨੁਸਾਰ ਹੁੰਦੀ ਹੈ, ਪਰੰਤੂ ਉਪਰੋਕਤ ਕਾਰਨਾਂ ਕਰਕੇ ਸੰਪਾਦਕ ਲਈ ਸ: ਪ੍ਰੀਤਮ ਸਿੰਘ ਦੀ ਇਸ ਪੜਚੋਲ ਨਾਲ ਸਹਿਮਤ ਹੋ ਸਕਣਾ ਸੰਭਵ ਨਹੀਂ। ਪਾਠਕਾਂ ਦੀ ਗਿਆਤ ਲਈ "ਸਫਰ ਤੇ ਸੂਰਜ" ਸਬੰਧੀ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦੇ ਵਿਚਾਰ ਵੀ ਨਾਲ ਹੀ ਪ੍ਰਕਾਸ਼ਤ ਕੀਤੇ ਜਾ ਰਹੇ ਹਨ—ਸੰਪਾਦਕ)

ਸੰਤ ਸਿੰਘ ਸੇਖੋਂ

# ਸਫ਼ਰ ਤੇ ਸੂਰਜ

**'ਸਫ਼ਰ ਤੇ ਸੂਰਜ'** ਸਬੰਧੀ ਲਿਖਣ ਲਗੇ ਮੈਨੂੰ ਲੋੜ ਪਈ ਹੈ ਕਿ ਮੈਂ ਕਵਿਤਾ ਬਾਰੇ ਜੋ ਰੁਚੀਆਂ ਅਜ ਦੇ ਸਮੇਂ ਉਭਰ ਕੇ ਕੰਮ ਕਰ ਰਹੀਆਂ ਹਨ, ਉਹਨਾਂ ਉਤੇ ਕੁਝ ਅਲੋਚਨਾ ਕਰਾਂ। ਮੇਰੇ ਵਿਚਾਰ ਵਿਚ ਇਕ ਵੱਡੀ ਕਠਨਾਈ ਜੋ ਵੀਹਵੀਂ ਸਦੀ ਵਿਚ ਸਾਹਿਤ ਤੇ ਕਲਾ ਦੇ ਰਸੀਆਂ ਤੇ ਪਾਰਖੂਆਂ ਦੇ ਸਾਹਮਣੇ ਆਈ ਹੈ, ਉਹ ਉਨੀਵੀਂ ਸਦੀ ਦੇ ਸਾਹਿਤ ਤੇ ਕਲਾ ਸਬੰਧੀ ਵਰਤਣ ਵਿਵਹਾਰ ਤੋਂ ਉਪਰਾਮਤਾ ਦੀ ਹੋਂਦ ਹੈ। ਹਰ ਪੀੜ੍ਹੀ ਜੀਵਨ ਦੇ ਹਰ ਵਿਵਹਾਰ ਵਿਚ ਆਪਣੇ ਤੋਂ ਪਹਿਲੇ ਸਮੇਂ ਦੇ ਵਿਵਹਾਰ ਤੇ ਝੁਕਾਵਾਂ ਨਾਲ ਸੁਭਾਵਕ ਹੀ ਅਸੰਤੁਸ਼ਟ ਹੋਇਆ ਕਰਦੀ ਹੈ। ਕਾਰਣ ਇਹ ਕਿ ਸਮੇਂ ਦੀ ਚਾਲ ਨਾਲ ਸਥਿਤੀਆਂ ਭੌਤਿਕ ਤੇ ਮਾਨਸਿਕ ਦੋਵੇਂ ਬਦਲ ਜਾਂਦੀਆਂ ਹਨ, ਤੇ ਪੁਰਾਣੇ ਢੰਗ, ਪੁਰਾਣੀ ਰਹੁ ਰੀਤ, ਪੁਰਾਣਾ ਵਿਧੀ ਵਿਧਾਨ ਬਦਲਦੀਆਂ ਸਥਿਤੀਆਂ ਦੇ ਹਾਣੀ ਨਹੀਂ ਰਹੇ ਹੁੰਦੇ। ਸਮੇਂ ਦੀ ਇਸ ਚਾਲ ਅਨੁਸਾਰ ਪਹਿਲਾਂ ਰੋਮਾਂਸਵਾਦ ਤੇ ਫਿਰ ਯਥਾਰਥ-ਵਾਦ ਤੇ ਉਸ ਤੋਂ ਪਿਛੋਂ ਪ੍ਰਭਾਵਵਾਦ, ਚਿੰਨ੍ਹਵਾਦ ਤੇ ਪ੍ਰਤੀਕਵਾਦ ਆਦਿ ਉਨੀਵੀਂ ਸਦੀ ਦੇ ਅਖੀਰ ਤਕ ਸਾਹਿਤ ਤੇ ਕਲਾ ਦੇ ਵਿਧੀ ਵਿਧਾਨ ਦੀ ਆਤਮਾ ਬਣੇ। ਹੁਣ ਵੀਹਵੀਂ ਸਦੀ ਵਿਚ, ਖਾਸ ਕਰ ਕੇ ਪਿਛਲੇ ਦੋ ਵਿਸ਼ਵ ਯੁਧਾਂ ਪਿਛੋਂ, ਉਪਰੋਕਤ ਵਿਧੀ ਵਿਧਾਨ ਵੀ ਸਾਡੀ ਆਤਮਾ ਨੂੰ ਸੰਤੁਸ਼ਟ ਕਰਨ ਤੋਂ ਅਸਮਰਥ ਹਨ।

ਦੂਜੇ ਵਿਸ਼ਵ ਯੁਧ ਤੋਂ ਪਿਛੋਂ ਪਛਮੀ ਜਗਤ ਵਿਚ ਇਕ ਦਾਰਸ਼ਨਿਕ ਦ੍ਰਿਸ਼ਟੀਕੋਣ, ਅਸਤਿਤਵਾਦ ਬਹੁਤ ਪ੍ਰਚੱਲਤ ਹੋ ਗਿਆ ਹੈ, ਤੇ ਕੁਝ ਹਦ ਤਕ ਸਮਾਜਵਾਦੀ ਜਗਤ ਵਿਚ ਵੀ ਸਮਾਜਵਾਦੀ ਯਥਾਰਥਵਾਦ ਕੁਝ ਕਮਜ਼ੋਰ ਪੈ ਗਿਆ ਹੈ। ਇਹਨਾਂ ਦੋਹਾਂ ਗੱਲਾਂ ਦਾ ਪ੍ਰਭਾਵ, ਸਾਡੇ ਵਰਗੇ ਪਛੜੇ ਹੋਏ ਦੇਸਾਂ ਵਿਚ ਸਾਹਿਤ ਤੇ ਕਲਾ ਉਤੇ ਅਵੱਸ਼ ਬੜੇ ਬਲਵਾਨ ਰੂਪ ਵਿਚ ਹੁੰਦਾ ਹੈ। ਇਸ ਪ੍ਰਭਾਵ ਅਧੀਨ ਸਾਡੇ ਨਵੇਂ ਸਾਹਿਤਕਾਰ, ਕਵੀ ਆਦਿ

ਪ੍ਰਗਤਿਵਾਦੀ ਯਥਾਰਥਵਾਦ ਤੋਂ ਉਪਰਾਮ ਹੋ ਕੇ ਕਈ ਪ੍ਰਕਾਰ ਦੇ ਉਪਯੋਗ ਕਰਦੇ ਹਨ, ਤੇ ਇਸ ਪ੍ਰਕ੍ਰਿਆ ਵਿਚ ਉਹ ਉਸ ਸਥਾਨ ਉਤੇ ਪਹੁੰਚ ਜਾਂਦੇ ਹਨ ਜਿਥੇ ਪਛਮੀ ਜਗਤ ਦਾ ਅਸਤਿਤਵਵਾਦ ਹੀ ਉਨ੍ਹਾਂ ਨੂੰ ਯੋਗ ਦ੍ਰਿਸ਼ਟੀਕੋਣ ਪ੍ਰਤੀਤ ਹੋਣ ਲਗ ਪੈਂਦਾ ਹੈ।

ਇਨ੍ਹਾਂ ਨਵੇਂ ਸਾਹਿਤਕਾਰਾਂ ਦੀ ਉਪਰਾਮਤਾ ਦਾ ਇਕ ਫਲ ਕਵਿਤਾ ਤੇ ਹੋਰ ਸਾਹਿਤ ਦੇ ਰੂਪਾਂ ਵਿਚ ਪ੍ਰਚੱਲਤ ਵਿਧੀ ਵਿਧਾਨ ਨੂੰ ਛਡ ਦੇਣਾ ਵੀ ਹੋ ਜਾਂਦਾ ਹੈ ।

'ਸਫ਼ਰ ਤੇ ਸੂਰਜ' ਵਿਚ ਮੈਂ ਇਹ ਦੋਵੇਂ ਰੁਚੀਆਂ ਕੰਮ ਕਰ ਰਹੀਆਂ ਵੇਖਦਾ ਹਾਂ; ਭਾਵੇਂ ਮੈਨੂੰ ਇਹ ਵੀ ਦਿਸ ਰਹਿਆ ਹੈ ਕਿ ਇਸ ਪੁਸਤਕ ਦੇ ਕਰਤਾ ਦੀ ਭਾਵਨਾ ਯਥਾਰਥਵਾਦ ਤੇ ਪ੍ਰਗਤਿਵਾਦ ਨੂੰ ਤਿਲਾਂਜਲੀ ਦੇਣ ਦੀ ਨਹੀਂ । ਉਹ ਕੇਵਲ ਇਹ ਸੋਚਦਾ ਹੈ ਕਿ ਉਹ ਆਪਣੇ ਪ੍ਰਗਤਿਵਾਦੀ ਦ੍ਰਿਸ਼ਟੀਕੋਣ ਨੂੰ ਅਸਤਿਤਵਵਾਦ ਦੀ ਪਾਣ ਚੜ੍ਹਾ ਕੇ ਇਸ ਨੂੰ ਇਕ ਵਧੇਰੇ ਕੰਮ ਦਾ ਹਥਿਆਰ ਬਣਾ ਸਕਦਾ ਹੈ। ਇਹ ਭੁਲੇਖਾ ਅੱਜ ਨੌਜਵਾਨ ਲੇਖਕਾਂ ਦਾ ਇਕ ਸਾਂਝਾ ਜੇਹਾ ਭੁਲੇਖਾ ਬਣਿਆ ਹੋਇਆ ਹੈ। ਤੇ ਉਨ੍ਹਾਂ ਦੇ ਇਸ ਭੁਲੇਖੇ ਨੂੰ ਸੋਵੀਅਤ ਰੂਸ ਵਿਚ ਪ੍ਰਕਾਸ਼ਿਤ ਹੋਏ ਕੁਝ ਨਵੇਂ ਸਾਹਿਤ ਤੋਂ ਪੁਸ਼ਟੀ ਮਿਲਦੀ ਹੈ। ਉਹ ਸਮਝਦੇ ਹਨ ਕਿ ਜੇ ਸੋਵੀਅਤ ਰੂਸ ਵਿਚ '......ਦੇ ਜੀਵਨ ਵਿਚ ਇਕ ਦਿਨ' ਜੇਹਾ ਨਾਵਲ ਬਹੁ-ਪ੍ਰਵਾਨ ਹੋ ਸਕਦਾ ਹੈ ਤੇ ਬਹੁਤ ਪਾਸਿਆਂ ਤੋਂ, ਸਮਾਜਵਾਦੀ ਤੇ ਪੂੰਜੀਵਾਦੀ ਤੇ ਪ੍ਰਤਿ-ਸਮਾਜਵਾਦੀ ਮੰਡਲਾਂ ਤੋਂ ਸ਼ਲਾਘਾ ਪ੍ਰਾਪਤ ਕਰ ਸਕਦਾ ਹੈ ਤਾਂ ਉਹ ਵੀ ਕਿਉਂ ਇਕ ਅਜਿਹਾ ਦ੍ਰਿਸ਼ਟੀਕੋਣ ਨਹੀਂ ਅਪਣਾ ਸਕਦੇ ਜਿਥੋਂ ਇਹ ਸਾਰੀ ਦੁਨੀਆਂ, ਪੂੰਜੀਵਾਦ ਦੇ ਅਧੀਨ ਦੁਨੀਆਂ, ਇਕ ਬੇਥਵੀ ਨਿਰਰਥਕ ਦੁਨੀਆਂ ਪ੍ਰਤੀਤ ਹੁੰਦੀ ਹੈ ? ਉਹ ਇਹ ਆਖਦੇ ਪ੍ਰਤੀਤ ਹੁੰਦੇ ਹਨ ਕੀ ਪੂੰਜੀਵਾਦ ਦੀ ਨਿਰਰਥਕਤਾ, ਇਸਦਾ ਬੇਥਵਾਪਨ ਨੰਗਾ ਕਰਕੇ ਦਿਖਾ ਦੇਣਾ ਸਾਹਿਤਕਾਰ ਲਈ ਕਾਫ਼ੀ ਨਹੀਂ ?

ਮੇਰੇ ਵਿਚਾਰ ਵਿਚ ਪ੍ਰਗਤਿ ਦੇ ਚਾਹਵਾਨ ਲੇਖਕਾਂ ਅਤੇ ਹੋਰ ਲੋਕਾਂ ਲਈ ਇਹ ਕਾਫ਼ੀ ਨਹੀਂ ।

ਪਰ ਮੈਂ ਇਹ ਵਿਚਾਰ ਰਖਦਾ ਹੋਇਆ ਵੀ, ਇਹ ਵੇਖਦਾ ਹੋਇਆ ਵੀ ਕਿ 'ਸਫ਼ਰ ਤੇ ਸੂਰਜ' ਵਿਚ ਸਾਡੇ ਪੂੰਜੀ-ਅਧੀਨ ਸਮਾਜ ਨੂੰ ਨਿਰਰਥਕ, ਕੋਝਾ ਤੇ ਬੀਮਾਰ ਕਹਿ ਦੇਣ ਉਤੇ ਹੀ ਸੰਤੋਖ ਕਰ ਲਇਆ ਗਇਆ ਹੈ, ਇਸ ਵਿਚਲੀ ਕਵਿਤਾ ਦੀ ਇਕ ਪ੍ਰਸੰਸਾਮਈ ਮੁਖ-ਬੰਧ ਲਿਖਣ ਨੂੰ ਤਿਆਰ ਹੋ ਗਇਆ ਹਾਂ। ਕਾਰਣ ਇਹ ਹੈ ਕਿ ਮੈਂ ਵੇਖਦਾ ਹਾਂ ਕਿ ਇਸ ਕਵਿਤਾ ਪਿਛੇ ਕੰਮ ਕਰ ਰਹੀ ਭਾਵਨਾ ਸ਼ੁਭ ਹੈ। ਇਸ ਲੇਖਕ ਵਿਚ ਕਲਾ ਕੌਸ਼ਲ ਦੀ ਸੁਹਣੀ ਹੋਂਦ ਹੈ ਤੇ ਇਹ ਇਕ ਹੋਣਹਾਰ ਪ੍ਰਤਿਭਾ ਦਾ ਧਾਰਨੀ ਹੈ। ਜਿਵੇਂ ਉਹ ਆਪ ਆਖਦਾ ਹੈ :

ਕੋਈ ਰਾਹਾਂ 'ਚ ਤੁਰਦਾ, ਭਟਕਦਾ
ਪਲ ਭਰ ਕਿਸੇ ਰੁਖ ਹੇਠ ਜੇਕਰ ਬੈਠ ਵੀ ਜਾਵੇ
ਇਹਦਾ ਮਤਲਬ ਨਹੀਂ
ਰੁਖ ਓਸਦਾ ਹੋਵੇ
ਜਾਂ ਉਹ ਰੁਖ ਨੂੰ ਹੀ ਆਪਣਾ
ਘਰ ਬਣਾ ਬੈਠੇ ।

ਕਵੀ ਹਰ ਇਕ ਰੁਖ ਨੂੰ ਜੋ ਉਸਦੇ ਧੁਪਾਂ ਝਾਗਦੇ ਸਫ਼ਰ ਵਿਚ ਰਾਹ ਉਤੇ ਆ ਜਾਂਦਾ ਹੈ,

ਆਪਣਾ ਆਸਰਾ ਬਣਾਣ ਨੂੰ ਤਿਆਰ ਨਹੀਂ :

ਨਹੀਂ ਨਹੀਂ
ਹਰ ਰੁਖ ਵੀ ਮਾਨਣ ਯੋਗ ਨਹੀਂ ।
ਕੀ ਇੰਜ ਬਿਨ ਸੋਚੇ ਸਮਝੇ ਬਹਿ ਜਾਣਾ
ਰੋਗ ਨਹੀਂ ?

ਰੁਖ ਕਈ ਪ੍ਰਕਾਰ ਦੇ ਹੁੰਦੇ ਹਨ, ਮਨੁੱਖ ਲਈ ਜੀਵਨ ਦੇ ਥਕੇਵੇਂ ਤੇ ਕਸ਼ਟ ਤੋਂ ਬਚਣ ਦੇ ਆਸਰੇ ਕਈ ਪਰਕਾਰ ਦੇ ਹੁੰਦੇ ਹਨ ਪਰ

ਕਈ ਰੁੱਖਾਂ ਦੇ ਪੱਤਿਆਂ ਵਿਚੋਂ ਬੋ ਆਉਂਦੀ ਹੈ
ਪੋਲਾਂ ਵਿਚੋਂ ਮੌਤ ਜੇਹੀ ਕਨਸੋ ਆਉਂਦੀ ਹੈ

ਜਾਂ ਫਿਰ

ਰੁੱਖਾਂ ਥੱਲੇ ਉੱਗੇ ਘਾਹ ਵਿਚ ਕੰਡੇ ਹੁੰਦੇ
ਹਰੇ ਰੰਗ ਦੇ ਸੱਪ ਹੁੰਦੇ ਨੇ

ਪਰ

ਕਈ ਰੁੱਖਾਂ ਦੀ ਗੀਤਾਂ ਵਰਗੀ ਛਾਂ ਹੁੰਦੀ ਹੈ
ਜੀਕਣ ਵਿਧਵਾ ਮਾਂ ਹੁੰਦੀ ਹੈ
ਰੁੱਖ ਅਜਿਹੇ ਰਾਹੀਆਂ ਦੀ ਸੇਵਾ ਕਰਦੇ ਨੇ
ਆਪੂੰ ਦੁਖ ਘਣੇ ਜਰਦੇ ਨੇ

ਇਹਨਾਂ ਰੁੱਖਾਂ ਕਰਕੇ ਹੀ ਇਹ ਰਾਹ ਵਗਦੇ ਨੇ ।

ਇਸੇ ਤਰ੍ਹਾਂ ਕਈ ਦ੍ਰਿਸ਼ਟੀਕੋਣ ਓਪਰੀ ਅੱਖ ਨੂੰ ਬੜੇ ਹਰੇ ਭਰੇ ਤੇ ਘਣੀ ਛਾਂ ਵਾਲੇ ਰੁੱਖਾਂ ਜਿਹੇ ਹੁੰਦੇ ਹਨ, ਪਰ ਉਹ ਜੀਵਨ ਲਈ ਘਾਤਕ ਹੁੰਦੇ ਹਨ। ਪੂੰਜੀਵਾਦੀ ਸਮਾਜ ਅੱਜ ਆਪਣੇ ਅੰਤਮ ਸਾਹਾਂ ਉਤੇ ਕਈ ਅਜਿਹੇ ਰੁੱਖਾਂ ਦਾ ਆਸਰਾ ਢੂੰਡਦਾ ਹੈ। ਪਛਮੀ ਦੇਸ਼ਾਂ ਦੀ ਕਵਿਤਾ ਤੇ ਕਲਾ ਨੇ ਪਿਛਲੇ ਪੰਜਾਹ ਵਰ੍ਹਿਆਂ ਵਿਚ ਕਈ ਅਜਿਹੇ ਆਸਰੇ ਲਭੇ ਹਨ, ਪਰ ਇਹ ਆਸਰੇ ਅਜਿਹੇ ਰੁੱਖ ਨਹੀਂ ਜਿਨ੍ਹਾਂ ਕਰਕੇ ਰਾਹ ਵਗਦੇ ਰਹਿਣ।

ਇਸੇ ਤਰ੍ਹਾਂ ਇਹ ਕਵੀ ਆਖਦਾ ਹੈ :

ਮੈਂ ਇਕ ਨੁਕਤੇ ਤੇ ਖੜ੍ਹ ਕੇ
ਸਾਰੀ ਦੁਨੀਆਂ ਵੇਖਣੀ ਚਾਹੀ
ਨਹੀਂ ਮੇਰੀ ਹੀ ਗ਼ਲਤੀ ਸੀ
ਚਲੋ ਚੰਗਾ
ਭਰਮ ਟੁੱਟਾ
ਤੇ ਜਾਗ ਆਈ ।
ਕੋਈ ਠੋਕਰ
ਜੋ ਅੱਖਾਂ ਮੀਟ ਕੇ ਤੁਰਦੇ ਨਾਦਾਨਾਂ ਨੂੰ

ਜਗਾਉਂਦੀ ਹੈ

ਉਹੀ ਠੋਕਰ ਬਚਾਉਂਦੀ ਹੈ।

ਸੋ ਪ੍ਰਤੀਤ ਹੁੰਦਾ ਹੈ ਕਿ ਇਸ ਕਵੀ ਨੂੰ ਅਸਤਿਤਵਵਾਦ ਨੇ ਇਕ ਠੋਕਰ ਦਾ ਕੰਮ ਦਿਤਾ ਹੈ ਤੇ ਉਹ ਇਹ ਸਮਝ ਗਿਆ ਹੈ ਕਿ ਇਸ ਦ੍ਰਿਸ਼ਟੀਕੋਣ ਤੋਂ ਸਾਰੀ ਦੁਨੀਆਂ ਨਹੀਂ ਵੇਖੀ ਜਾ ਸਕਦੀ।

ਅਸਤਿਤਵਵਾਦ ਦੇ ਅੱਜ ਦੇ ਸਮੇਂ ਦੇ ਮਹਾਨ ਪੈਗੰਬਰ ਜਾਂ ਪਾਲ ਸਾਰਤ੍ਰ ਨੇ ਵੀ ਆਪਣੀ ਨਵੀਂ ਪੁਸਤਕ 'Problem ef method' (ਵਿਧੀ ਦਾ ਮਸਲਾ) ਵਿਚ ਇਸ ਗੱਲ ਦੀ ਪੁਸ਼ਟੀ ਕੀਤੀ ਹੈ। ਉਸ ਨੇ ਆਖਿਆ ਹੈ ਕਿ ਅੱਜ ਦੇ ਜਗਤ ਲਈ ਮਾਰਕਸਵਾਦੀ ਸਿਧਾਂਤ ਹੀ ਭਰਪੂਰ ਸਿਧਾਂਤ ਹੈ। ਇਸ ਦਾ ਵਿਰੋਧ ਕਰਨਾ ਅਵੱਸ਼ ਹੀ ਕਿਸੇ ਪਿਛਲੇ ਸਮੇਂ ਦੇ ਸਿਧਾਂਤ ਦਾ ਆਸਰਾ ਲੈਣਾ ਬਣ ਜਾਂਦਾ ਹੈ, ਜਿਸ ਸਿਧਾਂਤ ਨੂੰ ਸਮਾਂ ਪਿਛੇ ਛੱਡ ਆਇਆ ਹੈ। ਉਹ ਲੋਕ ਵੀ ਜੋ ਇਹ ਸਮਝਦੇ ਹਨ ਕਿ ਉਹ ਮਾਰਕਸਵਾਦ ਤੋਂ ਅਗੇ ਵਧ ਰਹੇ ਹਨ ਅਸਲ ਵਿਚ ਪੁਰਾਣੇ ਕਿਸੇ ਸਿਧਾਂਤ ਵਲ ਨੂੰ ਮੁੜ ਰਹੇ ਹੁੰਦੇ ਹਨ। ਇਹ ਹੀ ਗੱਲ ਉਹਨਾਂ ਲੋਕਾਂ ਦੀ ਹੈ ਜੋ ਅਸਤਿਤਵਵਾਦ ਨੂੰ ਮਾਰਕਸਵਾਦ ਦੇ ਟਾਕਰੇ ਵਿਚ ਲਿਆ ਖੜਾ ਕਰਨ ਦਾ ਯਤਨ ਕਰਦੇ ਹਨ। ਅਸਤਿਤਵਵਾਦ ਅਸਲ ਵਿਚ ਕੋਈ ਸਿਧਾਂਤ ਨਹੀਂ, ਇਹ ਇਕ ਦ੍ਰਿਸ਼ਟੀਕੋਣ, ਇਕ ਭ੍ਰਾਂਤੀ ਹੀ ਹੈ ਜੋ ਮਾਰਕਸਵਾਦ ਦੇ ਪਸਾਰ ਵਿਚ ਇਕ ਟਾਪੂ ਵਾਕਰ ਉਭਰਦਾ ਹੈ, ਛੇਤੀ ਜਾਂ ਚਿਰ ਪਾ ਕੇ ਉਸ ਪਸਾਰ ਵਿਚ ਹੀ ਮਿਲ ਜਾਂਦਾ ਹੈ।

ਮੇਰਾ ਵਿਚਾਰ ਹੈ ਸੁਰਿੰਦਰ ਗਿੱਲ ਜਿਹੇ ਨੌਜਵਾਨ ਕਵੀ ਜੇ ਇਸ ਮਸਲੇ ਨੂੰ ਹਾਲੀ ਇਸ ਪ੍ਰਕਾਰ ਨਹੀਂ ਵੀ ਸਮਝ ਸਕੇ, ਛੇਤੀ ਸਮਝ ਜਾਣਗੇ।

ਬਾਕੀ ਰਹੀ ਗੱਲ ਇਸ ਕਵਿਤਾ ਦੇ ਰੂਪਕ ਪੱਖ ਦੀ। ਇਹ ਠੀਕ ਹੈ ਹਾਲੀ ਪੰਜਾਬੀ ਵਿਚ, ਤੇ ਸ਼ਾਇਦ ਸਾਰੇ ਜਗਤ ਦੀਆਂ ਬੋਲੀਆਂ ਵਿਚ ਕਵਿਤਾ ਆਪਣੇ ਰੂਪਕ ਪੱਖ ਤੋਂ ਰੋਮਾਂਸਵਾਦ ਦੀਆਂ ਹੱਦਾਂ ਨਹੀਂ ਟੱਪ ਸਕੀ। ਸੋਵੀਅਤ ਰੂਸ ਵਿਚ ਵੀ ਆਧੁਨਿਕ ਕਵਿਤਾ ਮਾਲੀਨੋਵਸਕੀ ਨੂੰ ਲੰਘ ਕੇ ਤੇ ਯੇਵਤੁਸ਼ੈਂਕੋ ਤਕ ਆ ਕੇ ਹਾਲਾਂ ਆਪਣਾ ਕੋਈ ਵਿਸ਼ੇਸ਼ ਸ਼ੈਲੀ ਰੂਪ ਨਿਸਚਿਤ ਨਹੀਂ ਕਰ ਸਕੀ, ਸਭ ਥਾਈਂ ਪ੍ਰਯੋਗ ਹੀ ਹੋ ਰਹੇ ਹਨ। ਪੰਜਾਬੀ ਵਿਚ ਵੀ ਕੁਝ ਪ੍ਰਯੋਗ ਹੋ ਰਹੇ ਹਨ ਜਿਵੇਂ ਮੀਸ਼ਾ ਤੇ ਤਾਰਾ ਸਿੰਘ, ਆਦਿ ਨੇ ਕੀਤੇ ਹਨ। ਸੁਰਿੰਦਰ ਗਿੱਲ ਵੀ ਇਸ ਪੁਸਤਕ ਵਿਚ ਇਹਨਾਂ ਪ੍ਰਯੋਗਾਂ ਦੇ ਰਾਹ ਉਤੇ ਹੀ ਚਲ ਰਿਹਾ ਹੈ। ਮੇਰੇ ਅਨੁਮਾਨ ਵਿਚ ਉਸ ਦੀ ਪ੍ਰਯੋਗ ਰੂਪ ਸ਼ੈਲੀ ਚੋਖੀ ਸਫਲ ਹੈ। ਇਸ ਕਵਿਤਾ ਦੇ ਛੰਦ ਰੂਪਾਂ ਵਿਚ ਲਚਕ ਹੈ, ਸੁਭਾਵਕਤਾ ਹੈ ਤੇ ਬਣਾਵਟੀ ਅਲੰਕਾਰ ਜਾਂ ਭਾਵਕਤਾ ਤੋਂ ਸੁਤੰਤਰ ਰਹਿਣ ਦੀ ਰੁਚੀ ਹੈ। ਸ਼ਾਇਦ ਨਵੇਂ ਸ਼ੈਲੀ ਰੂਪ ਵਲ ਨੂੰ ਜਿਥੇ ਅਸਾਂ ਪੁਜਣਾ ਹੈ, ਇਹ ਹੀ ਰਾਹ ਜਾਂਦਾ ਹੈ।

(ਪ੍ਰਿੰਸੀਪਲ, ਖਾਲਸਾ ਕਾਲਜ, ਪਟਿਆਲਾ)



ਮੋਹਨਜੀਤ

# ਮਿੱਤਰ ਮਿਲਣੀ

ਅੰਮ੍ਰਿਤਸਰ ਵਿਚ ਹੋਈ ਮਿੱਤਰ ਮਿਲਣੀ ਜੋ ਕਿ ਪ੍ਰੀਤ ਲੜੀ ਦੇ ਪ੍ਰਬੰਧਕਾਂ ਵਲੋਂ ਕਰਾਈ ਗਈ ਸੀ 1967 ਵਿਚ 1905 ਦੀ ਪ੍ਰਦਰਸ਼ਨੀ ਲੱਗ ਰਹੀ ਸੀ। ਜਾਪਦਾ ਸੀ ਇਸ ਵਿਚ ਬਹੁਤੇ ਸ਼ਰਧਾਲੂ, ਜੀਕਣ ਮੱਸਿਆ ਨਹਾਉਣ ਹੀ ਆਏ ਸਨ। ਨੌਜਵਾਨਾਂ ਦੀਆਂ ਸਮਸਿਆਵਾਂ ਨੂੰ ਸਮਝਣਾ ਤਾਂ ਇਕ ਪਾਸੇ, ਉਹਨਾਂ ਦਾ ਜ਼ਿਕਰ ਵੀ ਹਾਸੋ ਹੀਣੇ ਢੰਗ ਨਾਲ ਹੋ ਰਿਹਾ ਸੀ। ਇਕ ਪਲ ਤਾਂ ਮਹਿਸੂਸ ਹੋਇਆ ਕਿ ਅਸੀਂ ਗਾਂਧੀ ਗਰਾਊਂਡ ਦੇ ਓਪਨ ਏਅਰ ਥੀਏਟਰ 'ਚ ਨਹੀਂ, ਕਿਸੇ 'ਅਸਮਾਨੀ ਮਹਾਂ ਨਦੀ' 'ਚ ਵਿਚਰ ਰਹੇ ਹਾਂ। ਸ: ਸੋਭਾ ਸਿੰਘ ਮੰਚ ਤੇ ਆਏ, ਤੇ ਨੌਜਵਾਨਾਂ ਦੀਆਂ ਕਿਸਮਾਂ ਗਿਣਾਉਣ ਲੱਗੇ : ਨੌਜਵਾਨ, ਨਵਜਵਾਨ, ਟੈਰਾਲਿਨ ਜਵਾਨ ਆਦਿ ਕਿ ਮੇਰੇ ਲਾਗੇ ਬੈਠੇ ਇਕ ਵਿਦਵਾਨ ਨੇ ਕਿਹਾ :

'ਕਿੰਨੀ ਸੀਰੀਅਸ ਡਿਸਕਸ਼ਨ ਹੋ ਰਹੀ ਹੈ !' ਅਤੇ ਪੰਡਾਲ 'ਚੋਂ ਬਾਹਰ ਚਲਾ ਗਿਆ।



ਮਿੱਤਰ-ਮਿਲਣੀ ਦੀ ਦੂਜੀ ਰਾਤ ਡਰਾਮੇ ਵਿਖਾਏ ਜਾਣੇ ਸਨ। ਡਰਾਮਿਆਂ ਤੋਂ ਪਹਿਲਾਂ ਹੋਏ ਕਵੀ ਦਰਬਾਰ ਦੀ ਅਸਫ਼ਲਤਾ ਨੂੰ ਵੇਖਕੇ ਬਹੁਤ ਸਾਰੇ ਲੇਖਕ ਦੋਸਤ ਪੰਡਾਲ ਤੋਂ ਬਾਹਰ ਟੀ ਸਟਾਲ ਦੇ ਸਾਹਮਣੇ ਆ ਬੈਠੇ। ਉਹ ਚਾਹ ਪੀ ਰਹੇ ਸਨ ਅਤੇ ਦਿਲਾਂ ਦੀਆਂ ਜਾਣ ਰਹੇ ਸਨ। ਇਕ ਪਲ ਲਈ ਇਹ ਟੀ ਸਟਾਲ ਵੀ ਦਿੱਲੀ ਦਾ ਕਾਫ਼ੀ ਹਾਊਸ ਜਾਪ ਰਿਹਾ ਸੀ ਜਿਸ 'ਚ ਬੰਬਈ, ਫਰੀਦਕੋਟ, ਲੁਧਿਆਣਾ, ਦਿਲੀ, ਜਲੰਧਰ ਅਤੇ ਅੰਮ੍ਰਿਤਸਰ ਆਦਿ ਤੋਂ ਆਏ ਲੇਖਕ ਮਿੱਤਰਾਂ ਦੀਆਂ ਮਿੱਤਰ ਭਾਵਨਾਵਾਂ ਮਿਲਣੀ ਕਰ ਰਹੀਆਂ ਸਨ। ਅਚਾਨਕ ਹਰਨਾਮ ਸਿੰਘ ਨਾਜ਼ ਬਾਹਰ ਆਇਆ ਅਤੇ ਕਹਿਣ ਲੱਗਾ :

'ਵਾਹ ! ਅਸਲ ਮਿੱਤਰ ਮਿਲਣੀ ਤਾਂ ਬਾਹਰ ਹੈ।'
'ਤੇ ਅੰਦਰ ਕੀ ਹੈ ?' ਪ੍ਰੋ: ਕਰਮਜੀਤ ਨੇ ਪੁਛਿਆ।
'ਸਿਰ ਦਰਦ' ਨਾਜ਼ ਦਾ ਸੰਖੇਪ ਉੱਤਰ ਸੀ।



ਉਪਰੋਕਤ ਮਿੱਤਰ ਮਿਲਣੀ 'ਚ ਹੋ ਰਹੇ ਕਵੀ ਦਰਬਾਰ 'ਚ ਜਿਸ ਮਸ਼ੀਨੀ ਢੰਗ ਨਾਲ ਕਵੀਆਂ ਦੀਆਂ ਕਵਿਤਾਵਾਂ ਪੜ੍ਹਾਈਆਂ ਜਾ ਰਹੀਆਂ ਸਨ, ਉਸ ਮਸ਼ੀਨੀ ਕਰਣ ਨੂੰ ਵੇਖਕੇ, ਬਹੁਤ ਸਾਰੇ ਵਿਦਵਾਨ ਕਵੀਆਂ ਨੇ ਆਪਣੀਆਂ ਰਚਨਾਵਾਂ ਸੁਣਾਉਣ ਤੋਂ ਇਨਕਾਰ ਕਰ ਦਿਤਾ। ਇਹਨਾਂ ਵਿਚ ਡਾ: ਨੇਕੀ ਵੀ ਸਨ। ਮੇਰੇ ਅਤੇ ਨਿਰਮਲ ਅਰਪਨ ਦੇ ਬਾਰ ਬਾਰ ਕਹਿਣ 'ਤੇ ਆਖ਼ਿਰ ਉਹਨਾਂ ਕਵਿਤਾ ਸੁਣਾਉਣੀ ਮੰਨ ਹੀ ਲਈ। ਕੁਝ ਦਿਨ ਬਾਅਦ ਜਦ ਮੈਂ ਉਹਨਾਂ ਦੇ ਘਰ ਗਿਆ ਤਾਂ ਗੱਲਾਂ ਗੱਲਾਂ 'ਚ ਕਹਿਣ ਲੱਗੇ : 'ਉਸ ਦਿਨ ਤੈਨੂੰ ਕੀ ਹੋਇਆ ਸੀ ਕਿ ਮੇਰੇ ਮਗਰ ਪੈ ਕੇ ਕਵਿਤਾ ਕਹਿਣ ਲਈ ਜ਼ਿੱਦ ਕੀਤੀ ?

'ਇਹ ਤਾਂ ਤੁਹਾਡੀ ਕਵਿਤਾ ਪ੍ਰਤੀ ਮੇਰੀ ਸ਼ਰਧਾ ਅਤੇ ਪਸੰਦਗੀ ਕਾਰਨ ਸੀ' ਮੈਂ ਉਤਰ ਦਿਤਾ।

'ਪਰ ਉਸ ਮਾਹੌਲ 'ਚ ਕਵਿਤਾ ਪੜ੍ਹਕੇ, ਜੋ ਮੇਰਾ ਮੂਡ ਅੱਪ ਸੈਟ ਹੋਇਆ, ਉਸ ਦਾ ਕੌਣ ਜ਼ਿਮੇਂਵਾਰ ਹੈ ?'



ਮਿੱਤਰ ਮਿਲਣੀ ਬਾਰੇ ਆਪਣੇ ਵਿਚਾਰ ਦਰਸਾਉਂਦਿਆਂ ਨਵਤੇਜ ਨੇ ਆਪਣੇ ਲੇਖ 'ਮੇਰੀ ਧਰਤੀ ਮੇਰੇ ਲੋਕ' 'ਚ ਇਕ ਆਪਣੇ ਮਿੱਤਰ ਦਾ ਜ਼ਿਕਰ ਕੀਤਾ; ਜਿਸ ਬਾਰੇ ਉਹਨੇ ਲਿਖਿਆ ਕਿ ਉਸ ਨੇ ਸ਼ਰਾਬ ਪੀਤੀ ਹੋਈ ਸੀ। ਨਵਤੇਜ ਦੇ ਕਹਿਣ ਅਨੁਸਾਰ, ਉਸ ਵਿਅਕਤੀ ਨੇ ਦਸਿਆ ਕਿ ਜੋ ਤਿੰਨ ਵਾਰ ਉਸ ਨੇ (ਮਿੱਤਰ ਨੇ) ਸ਼ਰਾਬ ਪੀਤੀ ਹੋਈ ਸੀ, ਉਸ ਦਾ ਕਾਰਨ ਤਿੰਨ ਦਿਨ ਕਵੀ ਦਰਬਾਰਾਂ ਦਾ ਹੋਣਾ ਸੀ। ਜਿਸ ਲੇਖਕ ਬਾਰੇ ਨਵਤੇਜ ਨੇ ਇਹ ਗੱਲ ਕਹੀ ਹੈ, ਉਸ ਨੂੰ ਪੁੱਛਣ 'ਤੇ ਪਤਾ ਲੱਗਾ ਕਿ ਗੱਲ ਇਹ ਨਹੀਂ। ਮੈਂ ਤਾਂ ਇਹ ਕਿਹਾ ਸੀ ਕੋਈ ਇਤਫਾਕ ਹੀ ਐਸਾ ਹੋਇਆ ਹੈ ਕਿ ਤਿੰਨ ਵਾਰ ਅਸੀਂ ਮਿਲੇ ਹਾਂ, ਅਤੇ ਤਿੰਨੇ ਵਾਰ ਹੀ ਕੁਝ ਖਾਸ ਹਾਲਤਾਂ ਕਾਰਨ ਐਸਾ ਪ੍ਰੋਗਰਾਮ ਬਣ ਜਾਂਦਾ ਰਿਹਾ।

'ਫਿਰ ਨਵਤੇਜ ਨੇ ਕਵੀ ਦਰਬਾਰ ਦਾ ਨਾਂ ਲੈ ਕੇ ਗਲਤ ਬਿਆਨੀ ਕਿਉਂ ਕੀਤੀ ?' ਮੇਰੇ ਕੋਲ ਖੜੇ ਇਕ ਮਿੱਤਰ ਨੇ ਕਿਹਾ।

'ਸ਼ਾਇਦ ਗੱਲ ਨੂੰ ਨਾਟਕੀ ਜਾਂ ਕਲਾਮਈ ਬਣਾਉਣ ਲਈ' ਮੈਂ ਉਤਰ ਦਿਤਾ।

ਪਰ ਕੀ ਇਸ ਗਲਤ ਕਥਨੀ ਦਾ ਸਾਹਿਤਕ ਈਮਾਨਦਾਰੀ ਨਾਲ ਕੋਈ ਸੰਬੰਧ ਨਹੀਂ ? ਮੇਰੇ ਦੋਸਤ ਨੇ ਪੁੱਛਿਆ।

'ਸ਼ਾਇਦ ਪ੍ਰੀਤ ਲੇਖਕਾਂ ਨੂੰ ਇਸ ਤੋਂ ਛੋਟ ਹੋਏ।' ਕੋਲ ਖੜੇ ਤੀਜੇ ਮਿੱਤਰ ਨੇ ਮੁਸਕਰਾ ਕੇ ਕਿਹਾ।



ਮਿੱਤਰ ਮਿਲਣੀ ਦੇ ਦੂਜੇ ਦਿਨ ਹੋਏ ਜਲਸੇ 'ਚ ਕੋਈ ਵੀਹ ਤੋਂ ਵਧ ਬੁਲਾਰਿਆ ਨੇ ਭਾਗ ਲਿਆ। ਬਹੁਤੇ ਵਿਚਾਰ ਉਪਭਾਵੁਕ, ਅਯਥਾਰਥਕ, ਸਮੇਂ ਦੀ ਨਾੜ ਨੂੰ ਟੋਹਣ ਤੋਂ ਅਸਮਰੱਥ ਜਾਪਦੇ ਸਨ। ਅਖੀਰਲਾ ਭਾਸ਼ਨ ਕਰਨਜੀਤ ਦਾ ਸੀ। ਉਸਨੂੰ ਬਾਰ ਬਾਰ ਖਿਝ ਆ ਰਹੀ ਸੀ ਕਿ ਅੱਜ ਦੇ ਨੌਜਵਾਨ ਵੀ ਕੀਕਣ ਥੋਥੀਆਂ ਕਹਾਣੀਆਂ ਪਾ ਰਹੇ ਹਨ। ਮਿੱਤਰ ਮੰਡਲ ਨੂੰ ਉਸ ਨੇ 'ਸੰਸਾਰ ਪ੍ਰੀਤ ਮੰਡਲ' ਦਾ ਹੀ ਦੂਜਾ ਨਾਮ ਦਿੱਤਾ। ਕਿਉਂਕਿ ਉਹ ਮੰਡਲ ਹੁਣ ਐਨਾ ਕਰਮਹੀਣ ਹੋ ਚੁਕਾ ਹੈ, ਇਸ ਲਈ ਕੋਈ ਨਵਾਂ ਨਾਂ ਲੱਭਣ ਲਈ ਹੱਥ ਪੈਰ ਮਾਰੇ ਜਾ ਰਹੇ ਹਨ। ਉਸ ਨੇ ਨੌਜਵਾਨਾਂ ਨੂੰ ਕਿਹਾ ਕਿ ਫੋਕੇ ਆਦਰਸ਼ਵਾਦ ਨਾਲ ਕੁਝ ਨਹੀਂ ਬਣਨਾ। ਲੋੜ ਹੈ ਕਿ ਅਸੀਂ ਹਰ ਪਿੜ 'ਚ ਘੁਸੀਏ ਅਤੇ ਆਪਣੇ ਸਾਊ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਈਏ।

ਮਿੱਤਰ ਮਿਲਣੀ ਦੀ ਇਕ ਮੁੱਖ ਪ੍ਰਬੰਧਕਾ ਨੇ ਕਰਨਜੀਤ ਦੇ ਭਾਸ਼ਨ ਦੀ ਬੜੀ ਉਪਮਾ ਕੀਤੀ। ਪਰ ਦੂਜੇ ਪਲ ਹੀ ਜਦ ਉਸਨੂੰ ਪਤਾ ਲੱਗਾ ਕਿ ਕਰਨਜੀਤ ਦੇ ਭਾਸ਼ਨ ਦਾ ਤਾਂ ਨੌਜਵਾਨਾਂ ਉਤੇ ਸਹੀ ਪ੍ਰਭਾਵ ਪਿਆ ਹੈ ਤੇ ਉਹ ਮਿੱਤਰ ਮੰਡਲ ਦੀ ਉਪਭਾਵਕਤਾ ਵਾਲੀ ਸਥਾਪਨਾ ਦੇ ਵਿਰੁਧ ਹੋ ਰਹੇ ਹਨ ਤਾਂ ਉਹ ਮਨ ਹੀ ਮਨ ਵਿਚ ਖਿਝੀ।

ਮੀਤ ਪ੍ਰਬੰਧਕ ਅਤੇ ਸ਼ਰਧਾਲੂ ਜਦ ਇਸ ਖਲਬਲੀ ਦਾ ਕਾਰਨ ਲਭ ਰਹੇ ਸਨ ਤਾਂ ਉਸ ਪ੍ਰਬੰਧਕਾ ਨੇ ਕਿਹਾ :

'ਇਹ ਸਾਰੀ ਕੜ੍ਹੀ ਤੁਹਾਡੇ ਅਗਾਂਹਵਧੂ ਦੋਸਤ ਕਰਨਜੀਤ ਨੇ ਹੀ ਤਾਂ ਘੋਲੀ ਹੈ।'

ਤੇ ਮੈਂ ਸੋਚ ਰਿਹਾ ਹਾਂ ਕਿ ਜਦ ਕੋਈ ਅਗਾਂਹਵਧੂ ਕਿਸੇ ਅਗਾਂਹਵਧੂ ਦਾ ਮਖੌਟਾ ਲਾਹੁੰਦਾ ਹੈ, ਤਾਂ ਉਸ ਦਾ ਅਗਾਂਹਵਧੂ ਪੁਣਾ ਦੋਸ਼ ਬਣ ਜਾਂਦਾ ਹੈ ?

(3683, ਗੁਰੂ ਰਾਮਦਾਸ ਨਗਰ, ਅੰਮ੍ਰਿਤਸਰ)



---

## ਸੂਚਨਾ

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੀ ਇਹ ਤਜਵੀਜ਼ ਹੈ ਕਿ ਪੰਜਾਬੀ ਦੇ ਹਰ ਇਕ ਲੇਖਕ ਅਤੇ ਪੰਜਾਬੀ ਪੱਤਰ ਦੇ ਐਡੀਟਰ ਦਾ ਨਾਂ ਵਿਭਾਗ ਦੇ ਰਜਿਸਟਰ ਵਿਚ ਰਜਿਸਟਰ ਕੀਤਾ ਜਾਵੇ ਤਾਂ ਜੋ ਲੋੜ ਪੈਣ ਤੇ ਉਨ੍ਹਾਂ ਨਾਲ ਚਿੱਠੀ ਪੱਤਰ ਕਰਕੇ ਉਨ੍ਹਾਂ ਤੋਂ ਲੋੜੀਂਦਾ ਸਹਿਯੋਗ ਪ੍ਰਾਪਤ ਕੀਤਾ ਜਾ ਸਕੇ। ਇਸ ਕਰਕੇ ਬੇਨਤੀ ਹੈ ਕਿ ਹਰ ਪੰਜਾਬੀ ਲੇਖਕ, ਐਡੀਟਰ ਅਤੇ ਪੰਜਾਬੀ ਅਧਿਆਪਕ ਆਪਣਾ ਪੂਰਾ ਪਤਾ ਸਾਫ ਅਤੇ ਸ਼ੁਧ ਲਿਖਕੇ ਨਿਮਨ ਹਸਤਾਖਰਿਤ ਨੂੰ ਭੇਜਣ ਦੀ ਖੇਚਲ ਕਰਨ।

ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

---

ਸੰਪਾਦਕ, ਮੁਦ੍ਰਿਕ, ਪ੍ਰਕਾਸ਼ਕ ਤੇ ਮਾਲਕ ਸ੍ਰੀਮਤੀ ਸੁਲੇਖਾ ਨੇ ਅਨੂਪਮ ਪ੍ਰਿੰਟਿੰਗ ਪ੍ਰੈਸ ਚਹਾਰ ਬਾਗ ਜਲੰਧਰ ਤੋਂ ਛਪਵਾਕੇ 225 ਬੀ., ਮਖਦੂਮਪੁਰਾ, ਜਲੰਧਰ ਤੋਂ ਪਰਕਾਸ਼ਤ ਕੀਤਾ—ਪਰਕਾਸ਼ਨ ਮਿਤੀ 31.10.67

